ਮੁੱਲ 35/-


ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 101 ਸਾਲ 9 6 ਮਈ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਿੱਖੀ ਦੇ ਵਾਰਸੋ

ਬਾਬੇ ਨਾਨਕ ਦੀ ਸਿੱਖੀ
ਤੇਜ ਤਰਾਰ, ਖੰਨਿਓਂ ਤਿੱਖੀ,
ਵਾਲਿਓਂ ਨਿੱਕੀ
ਆਪਣਾ, ਅੰਦਾਜ਼ ਬਦਲਦੀ ਜਾ ਰਹੀ ਹੈ
ਕੋਈ ਅੰਦਰੂਨੀ ਬਿਮਾਰੀ
ਉਸ ਨੂੰ ਅੰਦਰੋ ਅੰਦਰੀ
ਘੁਣ ਵਾਂਗ ਖਾ ਰਹੀ ਹੈ
ਤੇ ਡੱਕੇ ਡੋਲੇ ਖਾ ਰਹੀ ਹੈ
ਅਤੇ ਇਸ ਦੀ ਵਾਰਸ ਪੀੜ੍ਹੀ
ਨਵੇਂ ਹੀ ਚੰਨ ਚੜ੍ਹਾ ਰਹੀ ਹੈ
ਚੰਨ ਚੜ੍ਹਾਵੇ ਵੀ ਕਿਓਂ ਨਾ ?
ਉਸ ਨੂੰ ਕੁਰਬਾਨੀਆਂ ਵਾਲੇ
ਬਲੀਦਾਨੀਆਂ ਵਾਲੇ
ਇਤਿਹਾਸ ਦੀ ਜਾਂ ਤਾਂ ਸੋਝੀ ਨਹੀਂ
ਜਾਂ ਜਾਣ ਬੁਝ ਕੇ ਘੇਸ ਮਾਰੀਂ ਬੈਠੇ ਨੇ
ਜਾਂ ਵਿਰੋਧੀ ਉਸ ਨੂੰ
ਬਿਨਾਂ ਰੋਲਾ ਪਾਏ
ਚੁਪ ਚੁਪੀਤੇ
ਇਸ ਦੇ ਕੁਰਬਾਨੀਆਂ ਭਰੇ
ਇਤਿਹਾਸ ਤੋਂ ਦੂਰ ਕਰੀ ਜਾ ਰਹੇ ਨੇ
ਤੇ ਸਾਡਾ ਨੌਜਵਾਨ ਸਹਿਜੇ ਹੀ
ਹਾਮੀ ਭਰੀ ਜਾ ਰਿਹਾ ਏ
ਕਦੀ ਸੋਚਿਆ ਕਿ
ਤੁਹਾਡੀਆਂ ਇਹ ਨਾਦਾਨੀਆਂ
ਕਿੰਨੀਆਂ ਮਹਿੰਗੀਆਂ ਪੈਣਗੀਆਂ ?
ਅਗਲੀਆਂ ਪੀੜ੍ਹੀਆਂ ਤੁਹਾਨੂੰ ਕੀ ਕਹਿਣਗੀਆਂ ?
ਤੁਸੀਂ ਨਸ਼ਿਆਂ 'ਚ ਡੁੱਬਦੇ ਜਾ ਰਹੇ ਹੋ
ਸਿੱਖੀ ਦੇ ਉਲਟ-ਖੁੱਬਦੇ ਜਾ ਰਹੇ ਹੋ
ਯਾਦ ਕਰੋ ਨਿੱਕੜੇ ਜ਼ੋਰਾਵਰ ਤੇ
ਫਤਿਹ ਸਿੰਘ ਦੀ ਸ਼ਹਾਦਤ ਲਾਸਾਨੀ ਨੂੰ
ਚੜ੍ਹਦੀ ਉਮਰ ਦੇ ਅਜੀਤ ਜੁਝਾਰ ਅਤੇ
ਅਨੇਕਾਂ ਸਿੰਘਾਂ ਦੀ ਕੁਰਬਾਨੀ ਨੂੰ
ਲਾਲ ਸੁਰਖ ਇਤਿਹਾਸ ਦੇ ਪੰਨੇ
ਤੁਹਾਨੂੰ ਪੁਕਾਰ ਰਹੇ ਨੇ
ਜਾਗਣ ਲਈ ਲਾ ਗੁਹਾਰ ਰਹੇ ਨੇ
ਸੋ ਉਠੋ, ਜਾਗੋ
ਸਿੱਖੀ ਦੇ ਵਾਰਸੋ
ਕਿਤੇ ਵੇਲਾ ਖੁੰਝ ਨਾ ਜਾਵੇ, ਖੁੰਝ ਨਾ ਜਾਵੇ !!!
ਜਾਗਣ ਦਾ ਵੇਲਾ ਹੈ
ਵਸੀਅਤ ਸਾਂਭਣ ਦਾ ਵੇਲਾ ਹੈ।

*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ

**ਅੱਜ ਲੋੜ ਹੈ ਅਜੋਕੀ ਨੌਜਵਾਨ ਪੀੜ੍ਹੀ ਨੂੰ ਆਪਣੇ ਸ਼ਾਨਾਮੱਤੇ ਇਤਿਹਾਸ ਨੂੰ ਸਮਝ ਕੇ ਉਸ ਦੇ ਸਹੀ ਵਾਰਸ ਬਣਨ ਦੀ........!!!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com



# International Dastar Lok Geet Mela- Nov, 2018



## ਇੰਟਰਨੈਸ਼ਨਲ ਦਸਤਾਰ ਲੋਕ ਗੀਤ ਮੇਲਾ ਨਵੰਬਰ 2018

ਉਪਰੋਕਤ ਮੇਲੇ ਦਾ **Mega Audition Nov-2018** ਵਿੱਚ ਮੇਲੇ ਦੇ ਆਖਰੀ ਪੜਾਅ ਹੋਵੇਗਾ ਅਤੇ ਇਸ ਵਿੱਚ ਦਸਤਾਰ ਮੁਕਾਬਲਿਆਂ ਦੇ ਪੰਜਾਂ Age Group ਦੇ Top Ten ਨੂੰ ਵੋਟਿੰਗ ਦੇ ਅਧਾਰ 'ਤੇ ਪਹਿਲਾ ਇਨਾਮ + **Title Universal, Mini Singh, Universal Senior Singh** ਆਦਿ ਦੇ ਨਾਲ-ਨਾਲ 7-7 ਹੌਸਲਾ ਵਧਾਊ Cash ਇਨਾਮ ਦਿੱਤੇ ਜਾਣਗੇ।

ਸਭ ਤੋਂ ਪਹਿਲੇ ਪੜਾਅ ਵਿੱਚ ਵਿਸ਼ਵ ਭਰ ਦੇ ਵੱਖ-ਵੱਖ ਜੋਨਾਂ ਦੇ Audition ਹੋਣੇ ਹਨ। ਇਕ ਉਮੀਦਵਾਰ ਸਿਰਫ ਇਕ ਜੋਨ ਵਿੱਚ, ਸਿਰਫ ਇਕ ਵਾਰੀ ਹੀ Auditions ਵਿੱਚ ਸ਼ਾਮਲ ਹੋ ਸਕਦਾ ਹੈ। Auditions ਦੇ ਲਈ Online ਫਾਰਮ ਭਰਨਾ ਪਵੇਗਾ। ਜੋ ਮੇਲੇ ਦੀ **Website www.internationaldastar.com** ਤੋਂ Form Download ਕਰਕੇ, ਭਰਕੇ online Apply 26.05.2018 ਤੋਂ ਪਹਿਲਾਂ ਪਹਿਲਾਂ ਕਰ ਸਕਦੇ ਹੋ।

**E-mail: Internationaldastar@gmail.com**
**Dastarinternational@gmail.com**

**Quarter Final, Semi-Final and Final**
**Tagore Theater Chandigarh ਵਿਖੇ Oct 2018 ਵਿੱਚ ਹੋਣਗੇ।**

**ਸੰਪਰਕ ਕਰ ਸਕਦੇ ਹੋ: 7087330073, 74, 75, 42, 45**

ਚੇਅਰਮੈਨ
ਪ੍ਰਿੰ: ਨਸੀਬ ਸਿੰਘ ਸੇਵਕ
ਇੰਟਰਨੈਸ਼ਨਲ ਦਸਤਾਰ ਲੋਕ ਗੀਤ ਮੇਲਾ



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/-    ਗਿਆਨੀ ਦਿੱਤ ਸਿੰਘ ਮਿਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 101  ਸਾਲ 9   6 ਮਈ 2018  (ਮਾਸਿਕ, ਪੰਜਾਬੀ)   ਕੁੱਲ ਪੰਨੇ 48




## ਤੱਤਕਰਾ


| | | |
|---|---|---|
| ਸੰਪਾਦਕੀ | ਪ੍ਰਿੰ: ਨਸੀਬ ਸਿੰਘ ਸੇਵਕ | 4 |
| ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ...... | ਡਾ. ਇੰਦਰਜੀਤ ਸਿੰਘ ਗੋਗੋਆਣੀ | 7 |
| ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ | ਡਾ. ਕਰਨੈਲ ਸਿੰਘ ਸੋਮਲ | 9 |
| ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ..... | ਸ. ਰਨਜੀਤ ਸਿੰਘ ਹੈਡਮਾਸਟਰ | 12 |
| ਰਹਿਣੀ ਰਹੈ | ਸ. ਹਰੀ ਸਿੰਘ ਕੁਵੈਤ ਵਾਲੇ | 17 |
| ਗੁਰੂ ਨਾਨਕ, ਸਤਿਗੁਰੂ ਨਾਨਕ ਹੈ ਨਾ ਕਿ... | ਜਥੇਦਾਰ ਮਹਿੰਦਰ ਸਿੰਘ ਖਹਿਰਾ | 21 |
| ਸੂਰਮਾ ਤੇ ਸੰਤ ਸਿਪਾਹੀ ਗੁਰੂ ਨਾਨਕ | ਡਾ. ਦਲਜੀਤ ਸਿੰਘ ਆਸਨਸੋਲ | 33 |
| ਸਿੱਖ ਧਾਰਾ, ਮੁੱਖ ਧਾਰਾ | ਗਿ: ਨਾਹਰ ਸਿੰਘ ਨਾਹਰ | 35 |
| ਧਾਰਮਿਕ ਚਿੰਨ-ਸਿਰੋਪਾਉ ਦੀ ਹੋ ਰਹੀ.... | ਸ. ਬਲਬੀਰ ਸਿੰਘ ਬੱਬੀ | 36 |
| ਨਿੱਜੀ ਅਕਸ ਦੀ ਬਜਾਏ ਕੌਮੀ ਅਕਸ .... | ਸ. ਤਰਲੋਚਨ ਸਿੰਘ ਦੁਪਾਲਪੁਰ | 37 |
| ਛੱਲੇ ਮੁੰਦੀਆਂ ਤੇ ਅੰਧ ਵਿਸ਼ਵਾਸ਼ | ਸ਼੍ਰੀ ਅਮਰਜੀਤ ਜੋਸ਼ੀ (ਕਲੌਤ) ਨਾਹਰ | 38 |
| ਆਓ ! ਬਜ਼ੁਰਗਾਂ ਦਾ ਕਰਜ਼ ਉਤਾਰਿਐ | ਸ. ਰਣਬੀਰ ਸਿੰਘ | 39 |
| ਆਓ ! ਖੁਸ਼ੀਆਂ ਲੱਭੀਏ ! | ਸ. ਇਕਵਾਕ ਸਿੰਘ ਪੱਟੀ | 42 |
| ਵਿਅੰਗ ਚੌਕੇ | ਪ੍ਰੋ: ਜਸਵੰਤ ਸਿੰਘ ਕੈਲਵੀ | 44 |
| ਆਧੁਨਿਕ ਦੋਹੇ | ਡਾ. ਹਰਨੇਕ ਸਿੰਘ ਕੋਮਲ | 45 |
| ਕਾਵਿ ਕਿਆਰੀ | ਸ. ਸਰਦਾਰ ਪੰਛੀ | 46 |



ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530  bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

### *ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, ਗਿਆਨੀ ਦਿੱਤ ਸਿੰਘ ਚੈਰੀਟੇਬਲ ਟਰੱਸਟ*
*A/C No. 37648983230 IFSC Code: SBIN0050435swift,*
*ਸਟੇਟ ਬੈਂਕ ਆਫ **ਇੰਡੀਆ**, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਅੱਜ ਲੋੜ ਹੈ ਅਜੋਕੀ ਨੌਜਵਾਨ ਪੀੜ੍ਹੀ ਨੂੰ ਆਪਣੇ ਸ਼ਾਨਾਮੱਤੇ ਇਤਿਹਾਸ ਨੂੰ ਸਮਝ ਕੇ ਉਸ ਦੇ ਸਹੀ ਵਾਰਸ ਬਣਨ ਦੀ........!!!

*ਪ੍ਰਿੰ: ਨਸੀਬ ਸਿੰਘ ਸੇਵਕ*
*9465216530, 9815909425*

ਪੰਜਾਬੀ ਦੇ ਮਹਾਨ ਸ਼ਾਇਰ ਸ਼ਿਵ ਕੁਮਾਰ ਬਟਾਲਵੀ ਨੇ ਆਪਣੀ ਇੱਕ ਕਵਿਤਾ ਵਿੱਚ ਲਿਖਿਆ:

*"ਵਿਹੜੇ ਆਸਾਡੀ ਧਰਤ ਦੇ*
*ਤਾਰੀਖ ਟੂਣਾ ਕਰ ਗਈ*
*ਸੇਹੇ ਦਾ ਤੱਕਲਾ ਗੱਡ ਕੇ ਸਾਹਾਂ ਦਾ ਪੱਤਰ ਵੱਢ ਕੇ*
*ਹੱਡੀਆਂ ਦੇ ਚੌਲ ਡੋਲ ਕੇ*
*ਲਹੂਆਂ ਦੀ ਗਾਗਰ ਧਰ ਗਈ*
*ਓ ਦੋਸਤੋ, ਓ ਬੇਲਿਓ, ਤਹਿਜ਼ੀਬ ਜਿਉਂਦੀ ਮਰ ਗਈ।*
*ਇਤਿਹਾਸ ਦੀ ਅੱਡੀ ਤੇ ਮੁੜ*
*ਵਹਿਸ਼ਤ ਦਾ ਵਿਸ਼ੀਅਰ ਲੜ ਗਿਆ।*
*ਇਤਿਹਾਸ ਦੇ ਇਕ ਬਾਬ ਨੂੰ ਮੁੜ ਕੇ ਹੈ*
*ਜ਼ਹਿਰ ਚੜ੍ਹ ਗਿਆ।*

ਭਾਵੇਂ ਸਿੱਖ ਇਤਿਹਾਸ ਵਿੱਚ ਉਪਰੋਕਤ ਟੂਣੇ ਟਾਮਣਾ ਆਦਿ ਨੂੰ ਬਿਲਕੁਲ ਵੀ ਨਹੀਂ ਮੰਨਿਆ ਗਿਆ ਪਰ ਕਵਿਤਾ ਦੀਆਂ ਇਨ੍ਹਾਂ ਸਤਰਾਂ ਤੋਂ ਸਿੱਖ ਕੌਮ ਨੂੰ ਇਕ ਸੁਨੇਹਾ ਜ਼ਰੂਰ ਮਿਲਦਾ ਹੈ ਕਿਉਂਕਿ:

*ਬਾਬੇ ਨਾਨਕ ਦੀ ਸਿੱਖੀ*
*ਤੇਜ ਤਰਾਰ, ਖੰਨਿਓ ਤਿੱਖੀ, ਵਾਲਿਓ ਨਿੱਕੀ*
*ਆਪਣਾ ਅੰਦਾਜ਼ ਬਦਲਦੀ ਜਾ ਰਹੀ ਹੈ*
*ਕੋਈ ਅੰਦਰੂਨੀ ਬਿਮਾਰੀ*
*ਉਸ ਨੂੰ ਅੰਦਰੋ ਅੰਦਰੀ*
*ਘੁਣ ਵਾਂਗ ਖਾ ਰਹੀ ਹੈ*
*ਤੇ ਡੱਕੇ ਡੋਲੇ ਖਾ ਰਹੀ ਹੈ*

ਇਸ ਹਕੀਕਤ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ ਕਿ ਭਾਈ ਮਨੀ ਸਿੰਘ, ਭਾਈ ਸੁਖਾ ਸਿੰਘ, ਭਾਈ ਮਹਿਤਾਬ ਸਿੰਘ ਦੇ ਸਮਿਆਂ ਵਰਗੀ ਸਿੱਖੀ ਅੱਜ ਕਿਧਰੇ ਵੀ ਨਜ਼ਰ ਨਹੀਂ ਆਉਂਦੀ, ਭਾਵੇਂ ਅਨੇਕਾਂ ਪ੍ਰਚਾਰਕ, ਰਾਗੀ, ਢਾਡੀ, ਵਿਦਵਾਨ, ਸੰਸਥਾਵਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ-ਆਪਣੇ ਤੌਰ ਤੇ ਸਿੱਖੀ ਦੇ ਪ੍ਰਸਾਰ ਤੇ ਪ੍ਰਚਾਰ ਲਈ ਜ਼ੋਰ ਅਜਮਾਈ ਕਰਨ ਦੇ ਦਾਅਵੇ ਜ਼ਰੂਰ ਕਰਦੇ ਹਨ।

ਦਸ਼ਮੇਸ਼ ਪਿਤਾ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਇਕੋ ਗੁਰੂ, ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਗਏ ਹਨ ਪਰ ਖ਼ੇਦ ਕਿ ਅਸੀਂ ਬਹੁਤਿਆਂ ਨੇ ਦਿਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਿਆ ਹੀ ਨਹੀਂ ਅਤੇ ਹੋਰ ਦੇਹਧਾਰੀ ਗੁਰੂਆਂ ਜਾਂ ਸ਼ਰੀਕੇ ਦਾਰ ਸੰਪਰਦਾਵਾਂ-ਡੇਰਿਆਂ ਦੇ ਝੋਲੀਚੁੱਕ ਬਣ ਗਏ ਹਾਂ, ਆਦਿ ਅਤੇ ਸਾਡਾ ਨੌਜਵਾਨ ਵਰਗ ਤਾਂ ਆਪਣੇ ਇਸ ਗੌਰਵਮਈ ਤੇ ਪ੍ਰੇਰਨਾਦਾਇਕ ਅਮੀਰ ਵਿਰਸੇ ਤੋਂ ਉੱਕਾ ਹੀ ਕੋਰਾ ਹੈ। ਠੀਕ ਹੈ, ਸਮੇਂ ਦੀ ਤੇਜ਼ ਚਾਲ ਨੇ ਉਸ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ ਹੈ ਪਰ ਮਾਪਿਆਂ ਨੇ ਉਸ ਨੂੰ ਸਹੀ ਰਸਤੇ ਤੇ ਤੁਰਨ ਵਿੱਚ ਕਿੰਨਾ ਕੁ ਹਿੱਸਾ ਪਾਇਆ ਹੈ ? ਇਸ ਦਾ ਜਵਾਬ ਇਕੋ ਹੀ ਹੈ ਕਿ ਜਦੋਂ ਮਾਂ-ਬਾਪ ਹੀ ਕੁਰਾਹੇ ਪਏ ਹੋਏ ਹਨ ਤਾਂ ਧੀਆਂ-ਪੁੱਤਰਾਂ ਨੂੰ ਕਿਹੜਾ ਸਹੀ ਰਸਤਾ ਦਿਖਾਵੇਗਾ? ਖੈਰ !

*ਆਸਾ ਦੀ ਵਾਰ ਦੇ ਸ਼ੁਰੂ ਵਿੱਚ ਹੀ ਆਉਂਦਾ ਹੈ:*

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ॥**

*ਮਹਲਾ 2*

ਪਰ ਸਾਡੀ ਬਦਕਿਸਮਤੀ ਇਹ ਹੈ ਕਿ ਅਸੀਂ *'ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿਧ'*, ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਪਤਾ ਨਹੀਂ ਕਿਹੜੇ-ਕਿਹੜੇ ਗੁਰੂਆਂ, ਪੀਰਾਂ, ਢੌਂਗੀਆਂ, ਫਰੇਬੀਆਂ ਨੂੰ ਗੁਰੂ ਮੰਨਦੇ ਹਾਂ।

ਜੇ ਹੱਥਲੇ ਸੰਪਾਦਕੀ ਲੇਖ ਦੇ ਵਿਸ਼ੇ ਵੱਲ ਮੁੜੀਏ ਤਾਂ ਸਹਿਜੇ ਹੀ ਕਿਹਾ ਜਾ ਸਕਦਾ ਸਾਡੀ ਨੌਜੁਆਨ ਪੀੜ੍ਹੀ ਆਪਣੇ ਵਿਰਸੇ ਤੋਂ ਬਿਲਕਲ ਹੀ ਅਣਜਾਣ ਹੈ ਉਸ ਨੂੰ ਆਪਣੇ ਕੁਰਬਾਨੀਆਂ ਵਾਲੇ ਇਤਿਹਾਸ ਦੀ ਜਾਣਕਾਰੀ ਨਹੀਂ ਹੈ ਇਹੀ ਵੱਡਾ ਕਾਰਨ ਕਿ ਜਿਸ ਇਤਿਹਾਸ ਦਾ ਸਿੱਕਾ ਅੱਜ ਪੂਰੀ ਦੁਨੀਆਂ ਮੰਨਦੀ ਹੈ ਉਸ ਇਤਿਹਾਸ ਨੂੰ, ਉਸ ਦੀ ਅਜੋਕੀ ਪੀੜ੍ਹੀ ਵਿਸਾਰ ਚੁੱਕੀ ਹੈ। ਸੋ ਇਸ ਦਾ ਦੋਸ਼ੀ ਉਹ ਵਰਗ ਇਕੱਲਾ ਨਹੀਂ ਹੈ, ਉਸ ਵਿੱਚ ਪਹਿਲਾਂ ਉਸ ਦੇ ਮਾਪੇ, ਫਿਰ ਪੱਛਮੀ ਸਭਿਆਚਾਰ ਦਾ ਭਾਰੂ ਹੋਣਾ, ਤੀਜਾ ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੌਥਾ ਸਾਡੇ ਪ੍ਰਚਾਰਕ ਆਦਿ ਅਤੇ ਹੋਰ ਵੱਖ-ਵੱਖ ਜਥੇਬੰਦੀਆਂ ਆਦਿ ਜੋ ਕਿ ਇਸ ਪੀੜ੍ਹੀ ਨੂੰ ਸਹੀ ਦਿਸ਼ਾ ਨਹੀਂ ਦਿਖਾ ਸਕੇ। ਅੱਜ ਹਾਲਾਤ ਇਸ ਤਰ੍ਹਾਂ ਦੇ ਬਣ ਚੁੱਕੇ ਹਨ ਕਿ ਸਾਡੀ ਅਜੋਕੀ ਨੌਜੁਆਨ ਪੀੜ੍ਹੀ ਗੁਰੂ ਤੋਂ ਬੇਮੁੱਖ ਹੋਈ ਫਿਰ ਰਹੀ ਹੈ, ਬਹੁਤਾ ਹਿੱਸਾ ਨਸ਼ਿਆਂ ਦੀ ਦਲਦਲ ਵਿੱਚ ਫਸਿਆ ਹੋਇਆ ਹੈ, ਘੋਨ-ਮੋਨ ਬਣਿਆ ਹੋਇਆ ਹੈ, ਗੁਰਬਾਣੀ ਦੀ ਕੋਈ ਸੋਝੀ ਨਹੀਂ, ਵਿਰਸੇ ਦੀ ਕੋਈ ਜਾਣਕਾਰੀ ਨਹੀਂ। ਬਸ ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠ ਬਾਂਦਰ ਦੀ ਤਰ੍ਹਾਂ ਟਪੂਸੀਆਂ ਮਾਰਦਾ ਫਿਰ ਰਿਹਾ ਹੈ। ਮਾਪਿਆਂ ਨੂੰ ਨਾ ਹੀ ਕੋਈ ਚਿੰਤਾ ਹੈ ਨਾ ਹੀ ਉਨ੍ਹਾਂ ਦੇ ਮਨ ਵਿੱਚ ਆਉਂਦਾ ਹੀ ਹੈ ਕਿ ਉਨ੍ਹਾਂ ਦੇ ਬੱਚੇ ਕਿਸ ਪਾਸੇ ਨੂੰ ਜਾ ਰਹੇ ਹਨ ? ਇਹੀ ਕਾਰਨ ਹੈ ਕਿ ਅੱਜ ਸਾਡੇ ਨੌਜੁਵਾਨ ਮੁੰਡੇ ਤਾਂ ਕੀ ਕੁੜੀਆਂ ਵੀ ਨਸ਼ੇ ਦੀ ਅਜੇਹੀ ਦਲਦਲ ਵਿੱਚ ਫਸ ਚੁੱਕੇ ਹਨ ਜਿਸ ਵਿਚੋਂ ਨਿਕਲਣਾ ਮੁਸ਼ਕਲ ਹੈ। ਅਜੇਹਾ ਕਿਉਂ ਹੋਇਆ ? ਸਾਡੇ ਗੁਰੂਆਂ ਅਤੇ ਜੁਗੋ-ਜੁਗ ਅਟੱਲ, ਜ਼ਾਹਰਾ-ਹਜ਼ੂਰ ਗੁਰੂ ਗ੍ਰੰਥ ਸਾਹਿਬ ਵਿੱਚ ਅਜੇਹੀ ਕੋਈ ਸਿਖਿਆ ਨਹੀਂ, ਫਿਰ ਵੀ ਅਸੀਂ ਆਪਣੇ ਗੁਰੂ ਦੀ ਸਿੱਖਿਆ ਦੇ ਉਲਟ ਕਿਉਂ ਜਾ ਰਹੇ ਹਾਂ ? ਲਗਭਗ ਇਸ ਦਾ ਉਤਰ ਸਾਰੇ ਹੀ ਜਾਣਦੇ ਹਨ ਪਰ ਮੂੰਹੋ ਬੋਲਦੇ ਨਹੀਂ। ਭਾਵ ਸਿੱਖੀ ਦੇ ਵਿਰੋਧੀਆਂ ਨੇ ਸਿੱਖੀ ਵਿੱਚ ਘੁਸਪੈਠ ਕਰਕੇ ਸਾਡੇ ਬੱਚਿਆਂ ਤੋਂ ਲੈ ਕੇ ਨੌਜੁਆਨਾਂ ਤੱਕ ਨੂੰ ਸਿੱਖੀ ਤੋਂ ਦੂਰ ਕਰਨ ਦੀਆਂ ਚਾਲਾਂ ਸ਼ੁਰੂ ਕੀਤੀਆਂ ਹੋਈਆਂ ਹਨ।

ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਅਨੇਕਾਂ ਸੰਸਥਾਵਾਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦਾ ਦਾਅਵਾ ਕਰ ਰਹੀਆਂ ਹਨ ਪਰ ਨਤੀਜਾ ਸਭ ਦੇ ਸਾਹਮਣੇ ਹੈ। ਇੰਨਾ ਕੁਝ ਹੋਣ ਦੇ ਬਾਵਜੂਦ ਇਕ ਸਿੱਖ ਕੌਮ ਹੀ ਹੈ ਜਿਸ ਨੂੰ ਡੇਰਿਆਂ, ਸੰਪਰਦਾਵਾਂ, ਤਾਂਤਰਿਕਾਂ, ਢੌਂਗੀਆਂ, ਪਖੰਡੀਆਂ, ਗੁੱਗੇ ਪੀਰ ਆਦਿ ਦੀਆਂ ਸਮਾਧਾਂ, ਦੇਵੀ ਦੇ ਚਾਲੀਆਂ ਆਦਿ ਦੀ ਆਦਤ ਬਣ ਚੁੱਕੀ ਹੈ। ਪੂਰੀ ਦੁਨੀਆਂ ਦੇ ਬੁਧੀਮਾਨ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਂ ਪ੍ਰਤੀ ਜਾਗਰੂਕ ਹੁੰਦੇ ਜਾ ਰਹੇ ਹਨ। ਨਿੱਤ ਅਖਬਾਰਾਂ ਵਿੱਚ ਅਜੇਹੀਆਂ ਖਬਰਾਂ ਆਮ ਮਿਲਦੀਆਂ ਹਨ ਪਰ ਅਸੀਂ ਖਾਸ ਕਰਕੇ ਸਾਡੇ ਕੱਲ ਦੀ ਵਾਰਸ ਪੀੜ੍ਹੀ ਆਪਣੇ ਗੁਰੂ ਤੋਂ ਦੂਰੀ ਬਣਾਉਂਦੀ ਜਾ ਰਹੀ ਹੈ। ਅੱਜ ਸਮਾਂ ਮੰਗ ਕਰਦਾ ਹੈ ਸਿੱਖ ਘਰਾਣਿਆਂ ਦੇ ਬੱਚੇ, ਨੌਜੁਆਨਾਂ ਨੂੰ ਸਿੱਖੀ ਦੇ ਕੁਰਬਾਨੀਆਂ ਨਾਲ ਬਣੇ ਇਤਿਹਾਸ ਤੋਂ ਜਾਣੂ ਕਰਵਾਈਏ। ਬਾਬੇ ਨਾਨਕ ਤੋਂ ਲੈ ਕੇ ਦਸ ਗੁਰੂਆਂ ਬਾਰੇ, ਅਨੇਕਾਂ, ਸਿੰਘਾਂ ਸਿੰਘਣੀਆਂ, ਚਾਰੇ ਸਾਹਿਬਜਾਦਿਆਂ ਦੀਆਂ ਸ਼ਹੀਦੀਆਂ ਸਮੇਤ ਸਮੁੱਚੇ ਸਿੱਖ ਇਤਿਹਾਸ ਤੇ ਸਿੱਖ ਫਿਲਾਸਫੀ ਦੀ ਜਾਣਕਾਰੀ ਦੇਣੀ ਜ਼ਰੂਰੀ ਹੈ। ਸਕੂਲੀ ਪੱਧਰ ਤੋਂ ਲੈ ਕੇ ਉਚੇਰੀ ਸਿਖਿਆ ਤਕ ਸਿੱਖ ਇਤਿਹਾਸ ਦੇ ਵਿਸ਼ੇ ਲਾਜ਼ਮੀ ਕੀਤੇ ਜਾਣ ਅਤੇ ਇਹ ਵੀ ਬਹੁਤ ਜ਼ਰੂਰੀ ਹੈ ਕਿ ਸਿੱਖ ਇਤਿਹਾਸ ਬਿਨਾਂ ਮਿਲਾਵਟ ਤੋਂ ਹੋਵੇ। ਇਸ ਦੇ ਲਈ ਸਰਕਾਰ ਵਲੋਂ, ਬੁੱਧੀਜੀਵੀ ਵਰਗ, ਪ੍ਰੋਫੈਸਰ, ਡਾਕਟਰਾਂ, ਵਿਦਿਵਾਨਾਂ ਦੀ ਇਕ ਕਮੇਟੀ ਬਣਾਈ ਜਾਵੇ ਜੋ ਵੱਖ-ਵੱਖ ਕਲਾਸਾਂ ਲਈ ਸਿਲੇਬਸ ਤਿਆਰ ਕਰੇ, ਆਦਿ। ਮੁਕਦੀ ਗੱਲ ਸਿੱਖੀ ਦੇ ਕੱਲ ਦੇ ਵਾਰਸ ਪੂਰੀ ਤਰ੍ਹਾਂ ਸੁਚੇਤ ਹੋਣੇ ਚਾਹੀਦੇ ਹਨ।

1870-1872 ਦੇ ਕਰੀਬ ਹਾਲਾਤ ਅਤਿ ਦੇ ਬਿਗੜ

ਚੁੱਕੇ ਸਨ ਲੋਕ, ਧੜਾਧੜ ਇਸਾਈ ਬਣਦੇ ਜਾ ਰਹੇ ਸਨ। ਉਸ ਸਮੇਂ ਸਿੰਘ ਸਭਾ ਲਹਿਰ ਦਾ ਜਨਮ ਹੋਇਆ ਸੀ ਜਿਸ ਦੇ ਮੋਢੀਆਂ ਖਾਸ ਕਰਕੇ ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਹੁਰਾਂ ਨੇ ਖਾਲਸਾ ਅਖਬਾਰ ਲਾਹੌਰ ਰਾਹੀਂ, ਧੜੱਲੇਦਾਰ ਭਾਸ਼ਨਾ ਰਾਹੀਂ, ਅਤੇ ਨਿੱਗਰ ਸਾਹਿਤ ਰਾਹੀਂ ਇਸ ਦਾ ਡੱਟ ਕੇ ਮੁਕਾਬਲਾ ਕੀਤਾ ਸੀ ਅਤੇ ਸਫਲਤਾ ਵੀ ਪ੍ਰਾਪਤ ਕੀਤੀ ਸੀ। ਅੱਜ ਵੀ ਉਸੀ ਵਰਗੀ, ਬਲਕਿ ਉਸ ਤੋਂ ਵੀ ਬਦਤਰ ਹਾਲਤ ਹੈ ਸਿੱਖੀ ਦੀ। ਸੋ ਇਨ੍ਹਾਂ ਹਾਲਾਤਾਂ ਦਾ ਦਲੇਰੀ ਤੇ ਸਿਰੜ ਨਾਲ ਮੁਕਾਬਲਾ ਕਰਨ ਲਈ ਲੋੜ ਅਨੁਸਾਰ ਸਾਹਿਤ ਰਚਿਆ ਜਾਵੇ, ਮੈਗਜ਼ੀਨ, ਸ਼ੋਸ਼ਲਮੀਡੀਆ ਅਤੇ ਵੱਖ-ਵੱਖ ਪ੍ਰਚਾਰਕਾਂ ਕਥਾ ਵਾਚਕਾਂ, ਰਾਗੀਆਂ, ਢਾਡੀਆਂ, ਸੰਸਥਾਵਾਂ ਨੂੰ ਸੁਹਿਰਦਾ ਨਾਲ ਕਾਰਜ ਕਰਨ ਲਈ ਆਪਣਾ-ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ ਅਤੇ ਵਿਰੋਧੀਆਂ ਦੀਆਂ ਚਾਲਾਂ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਰਹਿਣ ਦੀ ਲੋੜ ਹੈ।

'ਭਾਈ ਦਿੱਤ ਸਿੰਘ ਪੱਤ੍ਰਿਕਾ' (ਪੰਜਾਬੀ ਮਹੀਨਾਵਾਰ) ਆਪਣੇ ਨੌਵੇਂ ਸਾਲ ਵਿੱਚ ਵਿਚਰ ਰਹੀ ਹੈ। ਅਦਾਰਾ ਪੂਰੀ ਤਨਦੇਹੀ ਤੇ ਸੁਹਿਰਦਤਾ ਨਾਲ ਕਾਰਜ ਕਰ ਰਿਹਾ ਹੈ ਅਤੇ ਕਰਦਾ ਰਹੇਗਾ। ਉਮੀਦ ਹੈ ਇਹ ਵੀ ਇਕ ਦਿਨ ਲਹਿਰ ਦਾ ਰੂਪ ਧਾਰਨ ਕਰ ਜਾਵੇਗਾ। ਸੋ ਸਾਨੂੰ ਸਾਰਿਆਂ ਨਾਨਕ ਨਾਮ ਲੇਵਾ ਸਿੱਖਾਂ ਨੂੰ ਆਪਣੇ-ਆਪਣੇ ਤੌਰ ਤੇ ਇਕ ਮੁੱਠ ਹੋਕੇ ਬਾਬੇ ਨਾਨਕ ਦੀ ਸਿੱਖੀ ਦੇ ਬਾਗ ਨੂੰ ਹਰਿਆ ਭਰਿਆ ਰੱਖਣ ਲਈ ਵਚਨਬੱਧ ਹੋਣ ਦੀ ਜ਼ਰੂਰਤ ਹੈ।

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ 'ਫਿਲਮ ਨਾਨਕ ਸ਼ਾਹ ਫਕੀਰ' ਦੀ ਵਿਰੋਧਤਾ ਕਰਦਾ ਹੈ।**

ਇਹ ਕੋਈ ਪਹਿਲਾ ਮੌਕਾ ਨਹੀਂ-ਚਿਰਾਂ ਤੋਂ ਸਿੱਖੀ ਵਿਰੋਧੀ ਕਿਸੇ ਹੀਲੇ ਵਸੀਲੇ ਰਾਹੀਂ ਸਿੱਖੀ ਦੀ ਆਨ ਤੇ ਸ਼ਾਨ ਨੂੰ ਢਾਹ ਲਾਉਣ ਦੀਆਂ ਕੋਝੀਆਂ ਹਰਕਤਾਂ ਕਰਦੇ ਆ ਰਹੇ ਹਨ। ਬਿਪਰਵਾਦੀ ਰੀਤਾਂ ਨੂੰ ਇਹ ਕਹਿ ਕੇ ਸ਼ਹਿ ਦੇਂਦੇ ਆ ਰਹੇ ਹਨ ਕਿ ਇਹ ਤਾਂ ਮੁੱਢ ਕਦੀਮੋਂ ਤੋਂ ਚਲ ਰਹੀਆਂ ਹਨ। ਬੁੱਤ ਪੂਜਾ ਲਈ, ਸਾਡੇ ਗੁਰੂ, ਗੁਰੂ ਗ੍ਰੰਥ ਸੰਬੰਧੀ ਮਰਿਆਦਾ ਬੜੇ ਮਿਲਾਪੜੇ ਢੰਗ ਨਾਲ ਬਦਲਦੇ ਜਾ ਰਹੇ ਹਨ। ਰਹਿਤ ਮਰਿਆਦਾ ਦੇ ਉਲਟ-ਦਸਮ ਗ੍ਰੰਥ ਨੂੰ ਸ਼ਰੀਕ ਵਜੋਂ ਬੜੇ ਜ਼ੋਰ-ਸ਼ੋਰ ਨਾਲ ਪ੍ਰਚਾਰਿਆ ਜਾ ਰਿਹਾ ਹੈ। ਇਥੋਂ ਤੱਕ ਕੇ ਦੋ ਪੰਜਾਬੋਂ ਬਾਹਰਲੇ ਤਖਤਾਂ ਤੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਰੱਖ ਦਿੱਤਾ ਗਿਆ ਹੈ। ਫਿਲਮ ਨਾਨਕ ਸ਼ਾਹ ਫਕੀਰ ਇਸੀ ਯੋਜਨਾ ਬੱਧ ਸਕੀਮ ਅਧੀਨ ਬਣਾਈ ਗਈ ਹੈ।

ਅਜੇਹੀਆਂ ਘਿਨਾਉਣੀਆਂ ਹਰਕਤਾਂ ਨਿੱਤ ਦਿਹਾੜੇ ਹੁੰਦੀਆਂ ਆ ਰਹੀਆਂ ਹਨ ਪਰ ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਅਜੇਹੇ ਸਾਰਿਆਂ ਮਸਲਿਆਂ ਦੀ ਸਿਰਮੌਰ ਹੈ, ਉਸ ਦਾ ਆਪਣਾ ਹੀ ਕੋਈ ਸਟੈਂਡ ਨਹੀਂ ਹੈ। 'ਮਰ ਜੋ ਚਿੜੀਓ – ਜੀਅ ਜੋ ਚਿੜੀਓ' ਦੀ ਕਹਾਵਤ ਮੁਤਾਬਿਕ ਆਪਣਾ ਸਟੈਂਡ ਬਦਲਦੀ ਰਹਿੰਦੀ ਹੈ ਤੇ ਅਕਾਲ ਤਖਤ ਦੇ ਜੱਥੇਦਾਰ ਨੂੰ ਕਠਪੁਤਲੀ ਦੀ ਤਰ੍ਹਾਂ ਨਚਾ ਰਹੀ ਹੈ। ਗੱਲ ਕੀ ਬਾੜ ਹੀ ਖੇਤ ਨੂੰ ਖਾ ਰਹੀ ਹੈ। ਭਾਵੇਂ ਅਨੇਕਾਂ ਵਿਦਵਾਨ ਪ੍ਰਚਾਕ, ਰਾਗੀ ਢਾਡੀ ਸਿੱਖੀ ਤੇ ਪਹਿਰਾ ਦੇਣ ਦੇ ਦਾਅਵੇ ਕਰ ਰਹੇ ਹਨ ਪਰ ਉਹ ਵੀ ਕਈ ਟੋਲਿਆਂ ਵਿੱਚ ਵੰਡੇ ਹੋਏ ਹਨ ਇਕ ਮੁੱਠ ਹੋਣ ਦੀ ਅਤੀ ਲੋੜ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਕ ਆਜ਼ਾਦ ਹਸਤੀ ਵਜੋਂ ਵਿਚਰਨ ਦੀ ਲੋੜ ਦੇ ਨਾਲ-ਨਾਲ ਜਥੇਦਾਰਾਂ ਨੂੰ ਆਪਣੀ ਜ਼ਮੀਰ ਨੂੰ ਜਗਾਉਣ ਦੀ ਅਤੀ-ਅਤੀ ਲੋੜ ਹੈ। ਸਿੰਘ ਸਭਾ ਲਹਿਰ ਦੇ ਮੋਢੀਆਂ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਵਰਗੇ ਸੂਰਮਿਆਂ ਵਰਗੇ ਨਿਰਪੱਖ, ਸਿਰੜੀ, ਨਿਧੜਕ ਪ੍ਰਚਾਰਕ ਬਣਨ ਦੀ ਲੋੜ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ – ਉਨ੍ਹਾਂ ਦੀ ਹੀ ਸੋਚ ਮੁਤਾਬਿਕ ਪਿਛਲੇ ਇਕ ਦਹਾਕੇ ਨੂੰ ਜੂਝ ਰਿਹਾ ਹੈ। 'ਨਾਨਕ ਸ਼ਾਹ ਫਕੀਰ' ਫਿਲਮ ਦੀ ਡੱਟਕੇ ਵਿਰੋਧਤਾ ਕਰਦਾ ਹੈ ਇਸ ਨੂੰ ਰਿਲੀਜ਼ ਹੋਣ ਤੋਂ ਰੋਕਣ ਲਈ ਕਮਰ-ਕੱਸੇ ਕਰ ਲੈਣੇ ਚਾਹੀਦੇ ਹਨ।

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ**

ਲੜੀਵਾਰ
ਕਿਸ਼ਤ 14

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

### ਦੋਹਰਾ

*ਸੰਧਯਾ ਵੇਲੇ ਦਾ ਕਹੇ ਜੋ ਵਰਤੀਰਾ ਸਾਧ।*
*ਸੋ ਤਾਂ ਓਹੋ ਕਰੇਗੀ ਕੀਤਾ ਜਿਸ ਅਪਰਾਧ॥ ੯॥*
*ਸਭ ਸਾਜਨ ਮਨ ਦੇ ਸੁਨੋ ਕਿਆ ਲੀਲਾ ਹੈ ਏਹੁ।*
*ਜਿਸਨੂੰ ਠੀਕ ਵਿਚਾਰ ਕੇ ਤੁਰੰਤ ਤਿਲੰਜਲ ਦੇਹੁ॥ ੧੦॥*
*ਭਾਰੇ ਕੀਤੇ ਪਾਪ ਜਿਨ ਕਿਸੇ ਜਨਮ ਦੇ ਵਿੱਚ।*
*ਐਸੀ ਬਿਪਦਾ ਓਸਨੂੰ ਕਰਸੀ ਆਕੇ ਜਿੱਚ॥ ੧੧॥*
*ਸਾਰਾ ਦਿਨ ਤਾਂ ਖੋਇਆ ਇਸ ਟੰਟੇ ਦੇ ਨਾਲ॥*
*ਹੁਨ ਰਾਤ੍ਰ ਭੀ ਦੱਸਦਾ ਖੋਵੋ ਮੰਦੇ ਹਾਲ॥ ੧੨॥*

**ਭਾਵ**-ਦੁਪੈਹਰ ਤੇ ਮਗਰੋਂ ਦਾ ਜੋ ਕੁਛ ਕਰਤਬਯ ਸੰਤ ਜੀ ਨੇ ਦੱਸਿਆ ਹੈ ਸੋ ਤਾਂ ਪੈਹਲੇ ਨਾਲੋਂ ਭੀ ਬਹੁਤ ਚੌੜ ਕੀਤਾ ਹੈ, ਉਹ ਲਿਖਦੇ ਹਨ ਕੇ ਚਾਰ ਪੰਜ ਘੜੀ ਦਿਨ ਰੈਂਹਦੇ ਸਾਰੇ ਕੰਮ ਕਾਰ ਛੱਡਕੇ ਘਰ ਜਾਏ ਅਤੇ ਸੁਚੇਤੇ ਪਾਣੀ ਹੋ ਕੇ ਇਸਨਾਨ ਕਰਕੇ ਬਲਿਵੈਸ ਦੇਕੇ ਅਤਿਥੀ ਤੋਖ ਮਗਰੋਂ ਭੋਜਨ ਖਾ ਕੇ ਫਿਰ ਸੰਧਯਾ ਉਪਾਸਨਾਂ ਲਈ ਇਕਾਂਤ ਵਿੱਚ ਚਲਯਾ ਜਾਏ , ਉਥੋਂ ਹਟਕੇ ਫੇਰ ਘਰ ਆਏ ਅਤੇ ਸਤ੍ਰੀ ਨਾਲ ਮਿਲਕੇ ਅਗਨਿਹੋਤ੍ਰ ਕਰੇ, ਉਸਤੇ ਮਗਰੋਂ ਜੋ ਜਿਸਦਾ ਕੰਮ ਹੋਵੇ ਸੋ ਕਰੇ ਅਰ ਜੋ ਕੰਮ ਨਾ ਹੋਵੇ ਤਾਂ ਐਵੇਂ ਘੁੰਮਦਾ ਫਿਰੇ ਅਤੇ ਪੈਹਰ ਰਾਤ ਜਾਂਦੀ ਤੱਕ ਜਾਗਦਾ ਰਹੇ ਉਸਤੇ ਮਗਰੋਂ ਸੋਵੇ॥ ਇਹ ਮ੍ਰਯਾਦਾ ਪੂਰਨ ਕਰਨ ਵਾਲਾ ਆਦਮੀ ਸਾਰੇ ਦਿਨ ਵਿੱਚ ਇਕ ਪੈਸਾ ਭੀ ਨਹੀਂ ਵੱਟ ਸਕੇਗਾ ਕਿਉਂਕਿ ਦੁਕਾਨਦਾਰਾਂ ਨੂੰ ਹੱਟੀਆਂ ਦੀ ਆਮਦਨਾਂ ਯਾ ਸਵੇਰੇ ਹੁੰਦੀਆਂ ਹਨ ਅਤੇ ਯਾ ਚਾਰ ਪੰਜ ਘੜੀ ਦਿਨ ਨਾਲ, ਇਸਤੇ ਬਿਨਾਂ ਨੌਂ ਯਾ ਦਸ ਬਜੇ ਤੱਕ ਉਹ ਅਪਨਾਂ ਦਿਨ ਦੀ ਆਮਦਨ ਅਤੇ ਖਰਚ ਦਾ ਹਿਸਾਬ ਕਰਕੇ ਵਹੀ ਖਾਤਾ ਪੂਰਾ ਕਰਦੇ ਹਨ, ਫਿਰ ਜਦ ਉਹ ਉਧਰ ਗਯਾਰਾਂ ਬਜੇ ਤਕ ਦੁਕਾਨ ਪਰ ਨਾ ਆਉਨ ਅਰ ਇਧਰ ਚਾਰ ਪੰਜ ਘੜੀ ਦਿਨ ਰੈਂਹਦੇ ਹੀ ਦੁਕਾਨ ਬੰਦ ਕਰ ਦੇਨ ਤਦ ਦੁਪਹਿਰ ਨੂੰ ਕਿਸੇ ਨੇ ਸੌਦਾ ਲੈਣਾ ਨਹੀਂ, ਫਿਰ ਉਹ ਅਜੇਹੀ ਮ੍ਰਯਾਦਾ ਕਰਕੇ ਖਾਣ ਨੂੰ ਕਿਸ ਦੇ ਘਰ ਜਾਏਗਾ, ਅਰ ਬਲੀਵੈਸ ਅਤੇ ਅਤਿਥੀ ਸੇਵਾ ਕਿਸ ਦੇ ਘਰੋਂ ਜਾਕੇ ਲਿਆਏਗਾ, ਇਸ ਵਾਸਤੇ ਇਹ ਵੇਲਾ ਭੀ ਠੀਕ ਨਹੀਂ ਹੈ॥ ਦੂਸਰਾ ਖੇਤੀ ਕਰਨ ਵਾਲਯਾਂ ਨੂੰ ਤਾਂ ਇਹ ਦੋਨੋਂ ਵੇਲੇ ਮਹਾਂ ਦੁਖਦਾਈ ਹਨ ਇਸੇ ਤਰ੍ਹਾਂ ਹਰ ਇੱਕ ਕੰਮ ਕਰਨ ਵਾਲੇ ਨੂੰ ਇਹ ਰੀਤੀ ਕਰਨੀ ਬਹੁਤ ਹੀ ਕਠਨ ਹੈ, ਤਾਂਤੇ ਇਹ ਕੇਵਲ ਉਨ੍ਹਾਂ ਆਦਮੀਆਂ ਵਾਸਤੇ ਹੈ ਜਿਨਾਂ ਪਾਸ ਲੁੱਟ ਦਾ ਮਾਲ ਆਗਿਆ ਹੋਵੇ ਅਰ ਦਿਨ ਰਾਤ ਬੈਠੇ ਸੰਧਯਾ ਅਤੇ ਅਗਨਿਹੋਤ੍ਰ ਕਰਦੇ ਰਹਨ, ਪ੍ਰੰਤੂ ਸੱਚ ਬਾਤ ਤਾਂ ਇਹ ਹੈ ਕਿ ਇਸਤੇ ਉਹ ਭੀ ਅੱਕ ਜਾਨਗੇ ਕਿਉਂਕਿ ਸਾਧੂ ਜੀ ਆਗਿਆ ਦੇਂਦੇ ਹਨ ਕੇ ਪੈਹਰ ਯਾ ਡੇਢ ਪੈਹਰ ਰਾਤ ਰੈਂਹਦੀ ਉਠਕੇ ਫਿਰ ਓਹੋ ਕ੍ਰਿਆ ਕਰੇ॥

### ਦੋਹਰਾ

*ਇਸਤੇ ਅੱਗੇ ਹੋਰ ਇੱਕ ਦੱਸਨ ਬਾਤ ਅਜੋਗ॥*
*ਜਿਸਦੇ ਵਰਤੇ ਹੋਵਸੀ ਕਈ ਤਰ੍ਹਾਂ ਦਾ ਰੋਗ॥ ੧੩॥*
*ਨਰ ਨਾਰੀ ਸੇ ਜੋਗ ਦਾ ਵੇਲਾ ਦੱਸਨ ਜੋਇ॥*
*ਸੋ ਅਧੀ ਹੀ ਰਾਤ ਹੈ ਹੋਰ ਨ ਸਮਝੋ ਕੋਇ॥ ੧੪॥*
*ਪੈਹਰ ਰਾਤ ਰੈਂਹਦੀ ਸਵੋਂ ਡੇਢ ਪੈਹਰ ਰਹੇ ਜਾਗ।*
*ਬਾਕੀ ਪੈਹਰ ਸੁ ਡੇਢ ਮਹਿ ਕਰੋ ਪ੍ਰਿਯ ਅਨੁਰਾਗ॥ ੧੫॥*
*ਉਸ ਵਿੱਚ ਭੀ ਕੁਝ ਠਹਰਕੇ ਕਰਨਾ ਹੈ ਇਸਨਾਨ।*
*ਇਸੇ ਤਰ੍ਹਾਂ ਨਰ ਜਾਗਕੇ ਸਾਰੀ ਰਾਤ ਬਿਤਾਨ॥ ੧੬॥*

**ਭਾਵ**-ਇਸ ਤੇ ਅੱਗੇ ਸੰਤ ਜੀ ਨੈ ਇੱਕ ਹੋਰ ਬੁੱਧਿਮਤਾ ਵਾਲੀ ਰੀਤੀ ਦੱਸੀ ਹੈ ਕੇ ਪੁਰਖ ਪੈਹਰ ਰਾਤ ਤਕ ਤਾਂ ਜਾਗਦਾ ਹਰੇ ਡੇਢ ਪੈਹਰ ਰੈਂਹਦੀ ਉੱਠ ਖੜੇ ਜਿਸਤੇ ਢਾਈ ਪੈਹਰ ਇਸੇ ਤਰ੍ਹਾਂ ਵਿਤੀਤ ਕਰੇ, ਇਸਤੇ ਮਗਰੋਂ ਬਾਕੀ ਰਿਹਾ ਡੇਢ ਪੈਹਰ ਉਸ ਵਿੱਚ ਅਪਨੀ ਸੁਪਤਨੀ ਨਾਲ ਰਮਣ ਕਰੇ ਜਿਸਨੂੰ ਬਿਰਜ ਦਾਨ ਦੱਸਿਆ ਹੈ, ਇਸ ਵਿੱਚ ਸ਼ਰਤ ਇਹ ਰੱਖੀ ਹੈ

ਕੇ ਜਿਤਨੀ ਵੇਰ ਬੀਰਯ ਦਾਨ ਕਰੇ ਉਤਨੀ ਵੇਰ ਹੀ ਕੁਛ ਕਾਲ ਠੈਹਰਕੇ ਇਸ਼ਨਾਨ ਕਰੇ॥

ਹੁਣ ਪਾਠਕ ਦੇਖ ਸਕਦੇ ਹਨ ਕੇ ਘੱਟ ਤੋਂ ਘੱਟ ਬੀਰਯ ਦਾਨ ਲਈ ਯੁਵਾ ਅਵਸਥਾ ਵਾਲੇ ਪੁਰਖ ਨੂੰ ਦੋ ਵੇਰ ਤਾਂ ਜ਼ਰੂਰ ਹੀ ਪ੍ਰਵਿਰਤ ਹੋਣਾ ਚਾਹੀਦਾ ਹੈ, ਜਿਸ ਵਿੱਚ ਇੱਕ ਪੈਹਰ ਸੁਭਾਵਕ ਹੀ ਗੁਜ਼ਰ ਜਾਏਗਾ, ਇਸ ਤੇ ਬਿਨਾਂ ਅੱਧਾ-ਅੱਧਾ ਪੈਹਰ ਯਾ ਘੱਟ ਤੋਂ ਘੱਟ ਇਕ-ਇਕ ਘੰਟਾ ਆਰਾਮ ਕਰਨ ਲਈ ਭੀ ਇਸਨਾਨ ਕਰਨ ਥੋਂ ਪਹਲੇ ਅਰ ਇਸ਼ਨਾਨ ਵਿੱਚ ਭੀ ਚਾਹੀਦਾ ਹੈ, ਜਿਸਤੇ ਫਿਰ ਓਹੋ ਜਾਗਨ ਦਾ ਵੇਲਾ ਆ ਜਾਏਗਾ, ਪ੍ਰੰਤੂ ਇਹ ਮਾਲੂਮ ਨਹੀਂ ਹੁੰਦਾ ਕੇ ਫਿਰ ਅਪਨੀ ਅਪਨੀ ਸੇਜਾ ਪਰ ਸੌਣੇ ਦਾ ਸਮਯ ਸਾਧੂ ਜੀ ਨੈ ਕਿਥੋਂ ਕੱਢਿਆ ਹੈ।

ਜਿਸ ਘਰ ਵਿੱਚ ਇਸ ਤਰ੍ਹਾਂ ਦਾ ਆਚਾਰ ਬਿਹਾਰ ਹੋਨ ਲੱਗ ਜਾਏ ਉਸ ਘਰ ਵਿੱਚ ਸਾਰੀ ਰਾਤ ਜਾਗਾ ਹੀ ਬਨਿਆ ਰਹੇਗਾ, ਅਰ ਦੋ ਦੰਪਤਿ ਦੇ ਪ੍ਰੇਮ ਬਦਲੇ ਸਾਰੇ ਘਰ ਦੇ ਆਦਮੀਆਂ ਨੂੰ ਭੀ ਜਾਗਨਾ ਪਏਗਾ, ਇਸਤੇ ਬਿਨਾ ਆਸ ਪਾਸ ਦੇ ਗੁਆਂਢੀ ਭੀ ਪੁੱਛਨਗੇ ਕੇ ਅੱਜ ਤੁਹਾਡੇ ਘਰ ਕਿਆ ਬਾਤ ਹੈ ਜੋ ਸੌਂਦੇ ਨਹੀਂ ਹੋ, ਫਿਰ ਕਯਾ ਉਹ ਸਤ੍ਰੀ ਪੁਰਖ ਅਪਨੇ ਮਨਾਂ ਵਿੱਚ ਸ਼ਰਮਿੰਦੇ ਨਹੀਂ ਹੋਨਗੇ, ਯਾ ਕਲੇਸ਼ ਨੂੰ ਪ੍ਰਾਪਤ ਨਹੀਂ ਹੋਨਗੇ? ਇਸਤੇ ਬਿਨਾਂ ਉਹ ਸਾਰੀ ਰਾਤਾਂ ਦੇ ਉਨੀਂਦਰੇ ਬੀਮਾਰ ਨਹੀਂ ਹੋ ਜਾਨਗੇ, ਇਸ ਤੇ ਸਾਫ ਸਾਬਤ ਹੁੰਦਾ ਹੈ ਕੇ ਸਾਧੂ ਜੀ ਨੇ ਇਹ ਮਨ ਘੜਤ ਗਪੌੜਾ ਅਜੇਹਾ ਲਾਇਆ ਹੈ ਜੋ ਕਿਸੇ ਦੀ ਅਕਲ ਵਿੱਚ ਸ਼ਲਾਘਾ ਜੋਗ ਨਹੀਂ ਹੈ ਅਰ ਨਾ ਇਸਤੇ ਕੁਝ ਸੁਖ ਹੀ ਹੈ॥

**ਦਵੈਯਾ**

*ਏਹ ਗਪੌੜਾ ਕਹੋ ਭਲਾ ਹੈ ਕਿਸ ਪੁਸਤਕ ਤੇ ਲਾਇਆ॥*
*ਵੇਦ ਮੰਤ੍ਰ ਯਾ ਸੂਤ੍ਰ ਵਿੱਚੋਂ ਹੈ ਸਿੰਮ੍ਰਿਤ ਨੈ ਗਾਇਆ॥*
*ਟਾਇਮ ਟੇਬਲ ਦੀ ਮ੍ਰਯਾਦਾ ਕਿਸ ਕਾਰੀਗਰ ਦੱਸੀ॥*
*ਇਹ ਤਾਂ ਖ਼ੂਬ ਸਿਧਾਂਤ ਸਾਧ ਦੇ ਚਾਇ ਵਲੋਈ ਲੱਸੀ॥੧੭॥*
*ਨਾ ਇਹ ਵੇਦ ਨਾ ਸਿੰਮ੍ਰਿਤ ਦੱਸਦੀ ਨਾ ਕੋ ਰਿਖੀ ਬਤਾਵੇ।*
*ਇਹ ਤਾਂ ਅਨਘੜ ਮਨ ਦੇ ਢੰਗੇ ਸਾਧ ਦਿਆਨੰਦ ਲਾਵੇ॥*
*ਪਰ ਨਾ ਕਰੀ ਵਿਚਾਰ ਰਿਦੇ ਵਿੱਚ ਕਿਕੁਰ ਸਮਾਂ ਵਿਤਾਈਏ।*
*ਜਿਸ ਤੇ ਦੋਖ ਲਗਾਵਨ ਵਾਲਯਾਂ ਤੇ ਸੁਖ ਸੌਂ ਬਚ ਜਾਈਏ॥੧੮॥*
*ਇਸ ਅਪਨੀ ਰਚਨਾ ਤੇ ਸਾਰਾ ਪਤਾ ਲੱਗੇ ਸੁਖ ਸੇਤੀ।*
*ਉਸ ਸਾਧੂ ਵਿੱਚ ਵਿਦਿਆ ਬੁੱਧਿ ਅਪਨੀ ਸੀ ਭਲਜੇਤੀ।*
*ਇਸਤੇ ਤਾਂ ਪੁਨ ਭੇਦ ਸਗਲ ਹੀ ਆਪੇ ਪ੍ਰਗਟ ਹੋਇ॥*
*ਕਹੋ ਭਲਾ ਇਹ ਭੁੱਲ ਓਸਦੀ ਕਿਥੋਂ ਬਨੇ ਲਕੋਇ॥੧੯॥*

**ਭਾਵ**-ਸਾਧੂ ਦਿਆਨੰਦ ਜੀ ਨੂੰ ਜਿਥੋਂ ਤੱਕ ਮੈ ਦੇਖਯਾ ਅਰ ਉਨ੍ਹਾਂ ਨਾਲ ਉੱਤ੍ਰ ਪ੍ਰਸ਼ਨ ਕੀਤੇ ਸਨ ਉਥੋਂ ਤੱਕ ਮੈਨੂੰ ਇਤਨਾ ਹੀ ਗਯਾਨ ਹੈ ਕੇ ਸਾਧੂ ਜੀ ਇਤਨੀ ਬੁਧਿ ਨਹੀਂ ਰੱਖਦੇ ਜੇ ਜਿਤਨੀਕੁ ਲੋਗ ਖਯਾਲ ਕਰਦੇ ਹਨ, ਪ੍ਰੰਤੂ ਵੇਦਾਂ ਦੀ ਵਿੱਦਯਾ ਅਰ ਅਸ਼ਾਧਯਾਈ ਅਤੇ ਨਰੁਕਤ ਆਦਿਕ ਨੂੰ ਚੰਗਾ ਜਾਨਦੇ ਹੋਨਾ ਇਹ ਹੋ ਬਾਤ ਹੈ, ਕਿਉਂਕਿ ਵਿੱਦਯਾ ਦਾ ਹੋਨਾ ਹੋਰ ਵਸਤੂ ਹੈ ਅਤੇ ਬੁਧਿ ਦਾ ਹੋਨਾਂ ਇਕ ਹੋਰ ਬਾਤ ਹੈ, ਇਸ ਪਰ ਆਮ ਲੋਗ ਭੀ ਆਖਦੇ ਹਨ ਕੇ "ਇਲਮ ਉਸਤਾਦ ਦਾਦ ਅਤੇ ਅਕਲ ਖੁਦਾ ਦਾਦ ਹੈ" ਇਸਦਾ ਭਾਵ ਭੀ ਏਹੋ ਹੈ ਕੇ ਕਿਸੇ ਲਿਖੇ ਪੜ੍ਹੇ ਹੋਏ ਆਦਮੀ ਪਾਸ ਯਾ ਕਾਲਜਾਂ ਵਿੱਚ ਪੜ੍ਹਕੇ ਆਦਮੀ ਵਿੱਦਯਾ ਤਾਂ ਹਾਸਲ ਕਰ ਸਕਦਾ ਹੈ ਪ੍ਰੰਤੂ ਜੋ ਅਕਲ ਹੁੰਦੀ ਹੈ ਇਹ ਪ੍ਰਮੇਸ਼੍ਵਰ ਵੱਲੋਂ ਹੀ ਪੁਰਖਾਂ ਦੇ ਦਿਮਾਗ ਵਿੱਚ ਆਈ ਹੁੰਦੀ ਹੈ।

ਇਸ ਤੇ ਬਿਨਾਂ ਇਹ ਭੀ ਬਾਤ ਪ੍ਰਸਿੱਧ ਹੈ ਕੇ ਵਿੱਦਯਾ ਨਾਲੋਂ ਬੁਧਿ ਅਤੀ ਸ੍ਰਿਸ਼ ਹੈ ਅਰ ਬੁੱਧਿ ਤੇ ਬਿਨਾਂ ਵਿੱਦਯਾ ਮਹਾਂ ਦੁਖਦਾਈ ਹੁੰਦੀ ਹੈ ਜੈਸਾ ਕੇ ਇੱਕ ਨੀਤੀ ਦੇ ਛੋਟੇ ਜੇਹੇ ਪੁਸਤਕ ਵਿੱਚ ਲਿਖਯਾ ਹੈ ਕੇ "ਬਰ ਵਿਚਾਰ ਵਿਦਯਾ ਹੁਤੇ ਬੁੱਧਿ ਬਿਨ ਵਿੱਦਯਾ ਨਾਸ। ਬਿਨ ਵਿਚਾਰ ਜਿਉਂ ਚਾਰ ਜਨ ਕੇਹਰ ਕਰੇ ਬਿਨਾਸ" ਇਸ ਦਾ ਤਾਤਪ੍ਰਜ ਇਹ ਹੈ ਕੇ ਵਿਚਾਰ ਵਿੱਦਯਾ ਤੇ ਭੀ ਅਤੀ ਉਤਮ ਹੈ ਅਰ ਬੁੱਧਿ ਤੇ ਬਿਨਾਂ ਵਿਦਯਾ ਪੁਰਖ ਦਾ ਇਸ ਪ੍ਰਕਾਰ ਨਾਸ ਕਰ ਦਿੰਦੀ ਹੈ ਜਿਸ ਪ੍ਰਕਾਰ ਚਾਰ ਆਦਮੀ ਸ਼ੇਰ ਨੇ ਮਾਰ ਸੁੱਟੇ ਸੇ॥

ਇਨ੍ਹਾਂ ਦੀ ਕਥਾ ਇਸ ਤਰ੍ਹਾਂ ਹੈ ਕੇ ਚਾਰ ਆਦਮੀ ਚਾਰ ਤਰ੍ਹਾਂ ਦੀ ਵਿੱਦਯਾ ਪੜ੍ਹਕੇ ਆਏ ਸੇ ਜਿਨ੍ਹਾਂ ਵਿਚੋਂ ਪਹਲਾ ਤਾਂ ਹਰ ਇੱਕ ਮੁਰਦਾ ਪਸ਼ੂ ਦੀ ਹੱਡੀਆਂ ਪਹਚਾਨ ਸਕਦਾ ਸਾ, ਦੂਜਾ ਉਸਦਾ ਪਿੰਜਰ ਬਨਾਉਨਾ ਜਾਨਦਾ ਸੀ, ਤੀਜਾ ਉਸ ਪਰ ਚਮੜਾ ਚਾੜ੍ਹ ਦੇਂਦਾ ਸਾ, ਚੌਥਾ ਉਸ ਵਿੱਚ ਜਾਨ ਪਾ ਸਕਦਾ ਸੀ। ਜਦ ਇਹ ਚਾਰੇ ਇਨ੍ਹਾਂ ਚਾਰਾਂ ਬਾਤਾਂ ਨੂੰ ਸਿੱਖ ਕੇ ਤੁਰੇ ਤਾਂ ਇਕ ਜੰਗਲ ਵਿੱਚ ਹੱਡੀਆਂ ਪਈਆਂ ਦੇਖੀਆਂ ਜਿਸ ਪਰ ਪੈਹਲੇ ਨੇ ਅਪਨੀ ਵਿੱਦਯਾ ਦੇ ਪਰਖਨ ਲਈ ਪਹਚਾਨ ਲੀਤੀਆਂ ਕੇ ਇਹ ਹੱਡੀਆਂ ਸ਼ੇਰ ਦੀਆਂ ਹਨ, ਫਿਰ ਦੂਜੇ ਨੇ *ਬਾਕੀ ਸਫਾ 24 'ਤੇ*

ਲੜੀਵਾਰ
ਕਿਸ਼ਤ 24

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

98 ਪੰਨੇ ਤੋਂ

### ਕੋਰੜਾ ਛੰਦ

ਏਸੇ ਤਰ੍ਹਾਂ ਸਮਾਂ ਕੁਝ ਹੋਰ ਬੀਤਿਆ।
ਅੰਨ ਪਾਣੀ ਆਦਿ ਸਭ ਗਲੋਂ ਰੀਤਿਆ।
ਰਹਿੰਦੇ ਸਿੰਘ ਬਾਣੀ ਨਾਮ ਦੇ ਆਧਾਰ 'ਤੇ।
ਔਖ ਸੌਖ ਨਾਲ ਸਮਾਂ ਹੈਂ ਗੁਜ਼ਾਰਦੇ।
ਬਾਹਰੋਂ ਚੀਜ਼ ਔਣੀ ਸਾਰੀ ਬੰਦ ਹੋ ਗਈ।
ਪੁਰੀ ਦੇ ਉਦਾਲੇ ਫੌਜ ਕੰਧ ਹੋ ਗਈ।
ਆ ਗਈ ਨੁਰੰਗੇ ਵੱਲੋਂ ਹੋਰ ਚਿੱਠੀ ਜੇ।
ਸ਼ੱਕਰ ਸ਼ਹਿਦ ਨਾਲੋਂ ਵੱਧ ਮਿੱਠੀ ਜੇ।
ਅਦਬ ਆਦਾਬ ਨਾਲ ਕੀਤੀ ਬੰਦਗੀ।
ਕਸਮ ਕੁਰਾਨ ਖਾਧੀ ਹੈ ਮੁਹੰਮਦੀ।
ਅੱਗੇ ਆਪ ਨਾਲ ਜੋ ਹੋਯਾ ਫਰੇਬ ਹੈ।
ਓਸ ਤੋਂ ਅਜਾਣੂ ਜੀ ਔਰੰਗਜ਼ੇਬ ਹੈ।
ਹੋਈ ਜਾਂ ਖਬਰ ਸਜ਼ਾ ਦਿੱਤੀ ਪਾਜੀਆਂ।
ਸੱਚ ਹੈਨ ਆਪ ਜੀ ਨੂੰ ਜੋ ਨਰਾਦੀਆਂ।
ਅੱਗੇ ਨੂੰ ਦਗਾ ਨਾ ਕਦੇ ਫੇਰ ਹੋਵੇਗਾ।
ਦੀਨ ਤੇ ਧਰਮ ਵਿੱਚ ਆ ਖਲੋਵੇਗਾ।
ਸਾਡੇ ਤੇ ਥੁਆਡੇ ਦੋਹਾਂ ਵਿੱਚ ਰੱਬ ਹੈ।
ਹਾਰੀਏ ਨਾ ਦੀਨ ਜੋ ਬੜਾ ਅਲੱਭ ਹੈ।
ਚਿੱਠੀ ਲੈ ਕੇ ਸ਼ਾਹ ਦੀ ਵਕੀਲ ਆਏ ਨੇ।
ਰਾਜਿਆਂ ਦੇ ਦੂਤ ਸਾਥ ਵੀ ਲਿਆਏ ਨੇ।
ਕਲਗੀਧਰ ਅੱਗੇ ਚਿੱਠੀ ਰੱਖ ਬੇਨਤੀ।
ਲੱਗੇ ਨੇ ਕਰਨ ਗੁਰੋ ਛੱਡੋ ਗੇਨਤੀ।
ਬਾਦਸ਼ਾਹ ਫੌਜਦਾਰ ਰਾਜੇ ਰੱਲਕੇ।
ਸਾਰੇ ਦਿੰਦੇ ਦੀਨ ਧਰਮ ਦੇ ਮੁਚੱਲਕੇ।
ਇਕ ਵਾਰ ਛੱਡ ਦੋ ਅਨੰਦਪੁਰ ਨੂੰ।
ਹੱਥ ਜੋੜ ਬੇਨਤੀ ਸੁਣਾਓ ਗੁਰ ਨੂੰ।
ਸਾਡੀ ਲਾਜ ਰਹੂ ਏਥੇ ਲਿਆਂਦੀ ਫੌਜ ਦੀ।
ਜਿੰਦਗੀ ਗੁਜਾਰੋ ਜਿਥੇ ਚਾਹੋ ਮੌਜ ਦੀ।
ਬਾਦਸ਼ਾਹ ਕਰੂਗਾ ਪ੍ਰੇਮ ਆਪ ਨੂੰ।
ਦਿਲੋਂ ਮਨੋਂ ਚਾਹੁੰਦਾ ਗੁਰੂ ਮਿਲਾਪ ਨੂੰ।
ਨਹੀਂ ਜਿਥੇ ਚਿੱਤ ਚਾਹੋ ਓਥੇ ਵੱਸਿਓ।
ਚੋਰਾਂ ਵਾਂਗ ਹੋਰ ਨਾ ਕਿਤੇ ਵੀ ਨੱਸਿਓ।
ਸਾਡੀ ਤੇ ਥੁਆਡੀ ਗੱਲ ਦੋਹਾਂ ਧਿਰਾਂ ਦੀ।
ਰਹੂਗੀ ਦੁਵੱਲੇ ਬਾਜ਼ੀ ਧੜਾਂ ਸਿਰਾਂ ਦੀ।

### ਦੋਹਰਾ

ਕਲਗੀਧਰ ਨੇ ਕ੍ਰੁੱਧ ਕੇ ਕਹੀ ਸ੍ਰੀ ਮੁਖ ਬਾਤ।
ਕਸਮ ਸੁਗੰਦਾਂ ਖਾਇ ਕਰ ਕੀਤਾ ਸਭ ਦਾ ਘਾਤ।
ਓਹੋ ਕਸਮ ਸੁਗੰਦ ਹੈ ਉਈ ਪਗੰਬਰ ਦੇਵ।
ਖਾਣੇ ਵਾਲੇ ਉਹੋ ਹਨ, ਹੈ ਕੀ ਇਸ ਵਿੱਚ ਭੇਵ?

### ਬੈਂਤ

ਝੂਠੇ ਪਾਮਰਾਂ ਪਾਪੀਆਂ ਕੋਹੀਆਂ ਤੇ ਬਾਦਸ਼ਾਹ ਪਰ ਨਹੀਂ
ਯਕੀਨ ਮੈਨੂੰ।
ਦਗ਼ੇ ਬਾਜ਼ ਫ਼ਰੇਬੀਆਂ ਬੰਚਕਾਂ ਦਾ ਝੂਠਾ ਦਿੱਸਦਾ ਧਰਮ
ਤੇ ਦੀਨ ਮੈਨੂੰ।
ਔਰੰਗਜ਼ੇਬ ਦੀ ਮੱਤ ਵਿੱਚ ਫਰਕ ਆਯਾ ਜੇਹੜਾ
ਸਮਝਦਾ ਪਿਆ ਅਧੀਨ ਮੈਨੂੰ।
ਜਾਲ ਸਾਜ਼ੀਆਂ ਦੇ ਮਿੱਠੇ ਲਫ਼ਜ਼ ਲਿਖ ਕੇ ਕਰਨਾ ਚਾਹੁੰਦਾ
ਆਪ ਵਿੱਚ ਲੀਨ ਮੈਨੂੰ।

ਪਰਖੇ ਹੋਏ ਨੂੰ ਪਰਖਣਾ ਫੇਰ ਕੀ ਹੈ ? ਪਰਖੋ ਫੇਰ ਕਹਿੰਦਾ ਮੱਤ ਹੀਨ ਮੈਨੂੰ।
ਚਾਹੇ ਨਾਗ ਪਟਾਰੀ ਦੇ ਵਿੱਚ ਪਾਇਆ ਦਗੇ ਰੂਪ ਬਜਾਇਕੇ ਬੀਨ ਮੈਨੂੰ।
ਸਬਜ਼ ਬਾਗ ਹਨ ਅਦਬ ਅਦਾਬ ਸਾਰੇ ਦਿਲੋਂ ਸਮਝਦਾ ਹੈ ਕਮਤਰੀਨ ਮੈਨੂੰ।
ਤਰ੍ਹਾਂ ਤਰ੍ਹਾਂ ਦੇ ਗਾਰੜੂ ਭੇਜਦਾ ਹੈ ਮਨੋਂ ਸਮਝ ਮਾਰਿ ਆਸਤੀਨ ਮੈਨੂੰ।
ਕਾਮਣ ਪਾਇਕੇ ਠੱਗਿਆ ਚਾਹੁੰਦਾ ਹੈ ਰਾਜ ਨੀਤ ਵਿੱਚ ਪ੍ਰਬੀਨ ਮੈਨੂੰ।
ਬੱਸ 'ਕੇਸਰੀ' ਕਰੇ ਜੋ ਚਿੱਤ ਚਾਹੇ ਕਾਹਨੂੰ ਛੇੜਦਾ ਮੱਤ ਮਲੀਨ ਮੈਨੂੰ।

**ਦੋਹਰਾ**

ਸਤਿਗੁਰ ਠੋਕ ਬਜਾਇਕੇ ਕੀਤੀ ਕੋਰੀ ਨਾਹ।
ਫੇਰ ਵਕੀਲਾਂ ਅਹਿਦੀਆਂ ਪਕੜੀ ਮਾਤ ਪਨਾਹ।

**ਅਹਿਦੀਆਂ ਤੇ ਵਕੀਲਾਂ ਦਾ ਮਾਤਾ ਜੀ ਪਾਸ ਆਉਣਾ**

**ਬੈਂਤ**

ਭੁੱਖੇ ਤੰਗ ਤੇ ਦੁਖੀ ਜੋ ਸਿੰਘ ਸੀਗੇ,
ਲੈ ਕੇ ਉਨ੍ਹਾਂ ਨੂੰ ਮਾਤਾ ਜੀ ਪਾਸ ਆਏ।
ਹੱਥ ਜੋੜ ਕੇ ਬੇਨਤੀ ਕਰਨ ਲੱਗੇ,
ਅਰਜ਼ ਵਾਸਤੇ ਸਾਰਿਆਂ ਖਾਸ ਪਾਏ।
ਕਿਲ੍ਹਾ ਛੱਡੋ ਜੇ ਮਾਤਾ ਜੀ ਇਕ ਵਾਰੀ,
ਕੰਮ ਸਮਝ ਲੌ ਤੁਸਾਂ ਤੇ ਰਾਗ ਆਏ।
ਜ਼ਿੰਦ ਫੜੀ ਦਸਮੇਸ਼ ਜੀ ਨਹੀਂ ਮੰਨਦੇ,
ਅਸੀਂ ਹਰ ਤਰ੍ਹਾਂ ਹੋਇ ਨਿਰਾਸ ਆਏ।
ਕਾਰਜ ਬਣੂਗਾ ਮਾਤਾ ਜੀ ਕੋਲ ਜਾ ਕੇ,
ਰੱਖ ਚਿੱਤ ਦੇ ਵਿੱਚ ਭਰਵਾਸ ਆਏ।
ਔਰੰਗਜ਼ੇਬ ਨੇ ਲਿਖੀ ਹੈ ਆਪ ਚਿੱਠੀ,
ਭੇਜੇ ਓਸ ਦੇ ਹੀ ਅਸੀਂ ਦਾਸ ਆਏ।
ਝਗੜੇ ਚਿਰਾਂ ਦੇ ਮਾਤਾ ਜੀ ਮੁਕ ਜਾਸਨ,
ਕਰਕੇ ਰੱਬ ਦੇ ਪਾਸ ਅਰਦਾਸ ਆਏ।
ਡਾਢੇ ਦੁੱਖਾਂ ਦਾ ਥਾਉਂ ਅਨੰਦਪੁਰ ਹੈ,
ਇਸ ਨੂੰ ਛੱਡਿਆਂ ਸੁਖ ਦਾ ਸਾਸ ਆਏ।

**ਸਾਰਿਆਂ ਨੇ 'ਕੱਠੇ ਹੋ ਕੇ ਸ੍ਰੀ ਗੁਰੂ ਜੀ ਦੀ ਸੇਵਾ ਵਿੱਚ ਬੇਨਤੀ ਕਰਨੀ**

ਰਲ ਕੇ ਸਿੰਘ ਤੇ ਮਾਤਾ ਵਕੀਲ ਆਦਿਕ,
'ਕੱਠੇ ਹੋਇ ਫਿਰ ਬੇਨਤੀ ਕਰਨ ਲੱਗੇ।
ਹੱਥ ਜੋੜ ਤੇ ਗਲੇ ਪਾ ਪੱਲਾ,
ਸਜਦੇ ਕਰਨ ਤੇ ਸਤਿਗੁਰੂ ਚਰਨ ਲੱਗੇ।
ਮੰਨੋ ਬੇਨਤੀ ਛੱਡੋ ਅਨੰਦਪੁਰ ਨੂੰ,
ਹਾਲਤ ਵੇਖ ਕੇ ਅਸੀਂ ਹਾਂ ਡਰਨ ਲੱਗੇ।
ਖਾਹਮਖਾਹ ਵਿੱਚ ਹੁੰਦਾ ਨੁਕਸਾਨ ਭਾਰੀ,
ਆਪੋ ਵਿੱਚ ਲੜ ਕੇ ਅਸੀਂ ਮਰਨ ਲੱਗੇ।
ਭੁੱਖੇ ਬੈਠੇ ਚਿਰੋਕਣੇ ਕਿਲ੍ਹੇ ਅੰਦਰ,
ਐਸੇ ਦੁਖ ਕਿਉਂ ਗੁਰੂ ਜੀ ਭਰਨ ਲੱਗੇ।
ਖਰਚ ਲੱਖਾਂ ਰੁਪਿਆਂ ਦਾ ਹੋ ਰਿਹਾ ਹੈ,
ਸਾਜ਼ ਬਾਜ਼ ਸਮਾਨ ਸਭ ਹਰਨ ਲੱਗੇ।
ਸਾਰੀ ਜ਼ਿੰਦਗੀ ਮੁੱਕਣਾ ਜੰਗ ਨਾ ਜੋ,
ਨੀਂਹ ਓਸਦੀ ਕਾਸਨੂੰ ਧਰਨ ਲੱਗੇ।
ਖੇਲ ਖਤਮ ਦਸਮੇਸ਼ ਜੀ ਕਰੋ ਹੁਣ ਤਾਂ,
ਪਾਲੋ ਬਿਰਦ ਹੁਣ ਦਾਸ ਆ ਸ਼ਰਨ ਲੱਗੇ।
ਰਹਿਮ ਸਿੰਘਾਂ ਪਰ ਕਰੋ ਜੋ ਮਰਨ ਭੁੱਖੇ,
ਹੱਡ ਚੰਮ ਸਿਪਾਹੀਆਂ ਖਰਨ ਲੱਗੇ।
ਮੰਨੋ 'ਕੇਸਰੀ' ਸ਼ਾਹ ਸੁਗੰਦ ਖਾਧੀ,
ਰਾਜੇ ਦੇਉਤਿਆਂ ਨੂੰ ਜ਼ਾਮਨ ਧਰਨ ਲੱਗੇ।

**ਸ੍ਰੀ ਗੁਰੂ ਦਸਮੇਸ਼ ਜੀ ਔਰੰਗਜ਼ੇਬ ਦੇ ਫ਼ਿਤਰਤੀ ਅਤੇ ਤਅੱਸਬੀ ਸੁਭਾਵ ਪਰ ਰੋਸ਼ਨੀ ਪਾਂਦੇ ਹਨ**

ਔਰੰਗਜ਼ੇਬ ਦੇ ਫੰਦ ਫਰੇਬ ਸਾਰੇ,
ਅਸੀਂ ਜਾਣਦੇ ਕਸਮ ਕੁਰਾਨ ਉਸਦੀ।
ਉੱਤੋਂ ਹੋਰ ਅੰਦਰੋਂ ਹੋਰ ਪਾਪੀ,
ਸਾਬਤ ਹੋਈ ਨਾ ਕਦੇ ਜ਼ਬਾਨ ਉਸਦੀ।

ਉਸਦਾ ਦੀਨ ਤੇ ਧਰਮ ਨਾ ਕਰਮ ਕੋਈ,
ਦੌਲਤ ਇਕ ਹੈ ਧਰਮ ਈਮਾਨ ਉਸਦੀ।
ਬੰਦੀ ਖਾਨਿਆਂ ਵਿੱਚ ਜੋ ਬੰਦ ਬੈਠਾ,
ਦੇਂਦਾ ਦਾਦ ਹੈ ਸ਼ਾਹ ਜਹਾਨ ਉਸਦੀ।
ਜਿਸ ਨੇ ਬਾਪ ਨੂੰ ਪਕੜ ਕੇ ਕੈਦ ਕੀਤਾ,
ਕੀਕੂੰ ਹੋਵੇਗੀ ਅੰਤ ਕਲਯਾਨ ਉਸਦੀ।
ਗਿਆਨੀ ਦਾਰਾ ਸ਼ਕੋਹ ਨੂੰ ਮਾਰਿਆ ਹੈ,
ਭਾਈਆਂ ਨਾਲ ਰਹਿੰਦੀ ਖਿੱਚੋਤਾਨ ਉਸਦੀ।
ਦਿੱਤੇ ਰੱਯਤ ਨੂੰ ਸੁਖ ਆਰਾਮ ਇਤਨੇ,
ਸਿਫ਼ਤ ਕਰ ਰਿਹਾ ਹਿੰਦੁਸਤਾਨ ਉਸਦੀ।
ਗਾਰਤ ਗਰੀ ਤੇ ਕਤਲ ਕਤਲਾਮ ਉੱਤੇ,
ਤਬ੍ਹਾ ਨਿਤ ਰਹਿੰਦੀ ਪਰੇਸ਼ਾਨ ਉਸਦੀ।
ਐਸੇ ਲੱਚਰ ਮੱਕਾਰ ਤੇ ਕੁਟਿਲ ਉੱਤੇ,
ਨਿਸਚਾ ਕਰੇ ਜੋ ਭੁੱਲ ਮਹਾਨ ਉਸਦੀ।
ਲਾਵੇ ਜ਼ੋਰ ਜੋ ਲੱਗਦਾ ਹਈ ਉਸ ਤੋਂ,
ਅਸੀਂ ਵੇਖਾਂਗੇ ਆਨ ਤੇ ਕਾਨ ਉਸਦੀ।
ਜ਼ੋਰ ਜਬਰ ਤੇ ਸਿਤਮ ਹਟਾ ਕਰਕੇ,
ਢਿੱਲੀ ਕਰਾਂਗੇ ਚੜ੍ਹੀ ਕਮਾਨ ਉਸਦੀ।
ਹੀਲੇ ਹੁੱਜਤਾਂ ਜਦੋਂ ਹੋ ਖਤਮ ਜਾਸਨ,
ਫੇਰ ਕਰਾਂਗੇ ਕਸਮ ਪਰਵਾਨ ਉਸਦੀ।
ਜੇਹੜੀ ਕੱਟਦੀ ਗਲੇ ਗਰੀਬ ਪਰਜਾ,
ਅਸੀਂ ਕਰਾਂਗੇ ਤੇਗ ਮਿਆਨ ਉਸਦੀ।
ਕੋਹੀ ਰਾਜਿਆਂ ਨੇ ਕੁਫਰ ਸਿੱਖ ਲੀਤਾ,
ਮਦਦ ਲੱਗੇ ਹਨ ਕਰਨ ਨਦਾਨ ਉਸਦੀ।
ਭਾਂਡਾ ਭੰਨਾਂਗਾ ਉਸਦੀਆਂ ਸਾਜ਼ਸ਼ਾਂ ਦਾ,
ਖਬਰ ਲਵਾਂਗਾ ਜੰਗ ਮਦਾਨ ਉਸਦੀ।
ਕਰੇ ਟਾਕਰਾ ਸਾਹਮਣੇ ਆਨ ਮੇਰੇ,
ਪ੍ਰਗਟ ਹੋਵੇ ਬਹਾਦਰੀ ਸ਼ਾਨ ਉਸਦੀ।
ਧਾਵਾ ਕਰੇ ਤੇ ਆਣ ਕੇ ਫੜੇ ਮੈਨੂੰ,
ਪਿੱਛੇ ਬੈਠੀ ਕਿਉਂ ਫੌਜ ਬਲਵਾਨ ਉਸਦੀ।
ਦਿੱਲੀ ਦੂਰ ਹਨੂਜ਼ ਹੈ ਕਹਿਣ ਸਿਆਣੇ,
ਹੁਣੇ ਲੱਗੀ ਤਬੀਤ ਘਬਰਾਨ ਉਸਦੀ।

ਬਾਗੀ ਸਮਝਦਾ ਚਿੱਠੀਆਂ ਫੇਰ ਲਿਖਦਾ,
ਕਿਥੇ ਗਈ ਹੈ ਅਣਖ ਤੇ ਸ਼ਾਨ ਉਸਦੀ।
ਹਿੰਦੂ ਧਰਮ ਨੂੰ ਜੜ੍ਹਾਂ ਤੋਂ ਪੱਟਦਾ ਹੈ,
ਬੰਦ ਕਰਾਂ ਮੈਂ ਗਰਮ ਦੁਕਾਨ ਉਸਦੀ।
ਚਾਲ ਮੀਸਣੀ ਚੱਲ ਕੇ ਦਏ ਧੋਖਾ,
ਚਲੀ ਆਈ ਹੈ ਮੁੱਢ ਤੋਂ ਬਾਨ ਉਸਦੀ।
ਐਸੇ ਢਾਹੁੰਦਾ ਜ਼ੁਲਮ ਜਹਾਨ ਉੱਤੇ,
ਕਰ ਨਾ ਸਕਦਾ ਰੀਸ ਸ਼ੈਤਾਨ ਉਸਦੀ।
ਤੰਗ ਹੋ ਰਿਹਾ ਸਾਰਾ ਸੰਸਾਰ ਉਸ ਤੋਂ,
ਨਿੰਦਾ ਹੋ ਰਹੀ ਵਿੱਚ ਜਹਾਨ ਉਸਦੀ।
ਥੂ ਥੂ ਹੋਵੇ ਤੇ ਗਿਆ ਭ੍ਰਸ਼ਟਿਆ ਹੈ,
ਉੱਭਰ ਗਈ ਹੈ ਅੰਞ ਸੜਿਹਾਨ ਉਸਦੀ।
ਜੇਹੜੇ ਪਾਪ ਤੇ ਜ਼ੁਲਮ ਅਨਯਾਏ ਕਰਦਾ,
ਡੰਡ ਸਹੂਗੀ ਆਖਰਾਂ ਜਾਨ ਉਸਦੀ।
ਪਿਆਲਾ ਜ਼ੁਲਮ ਦਾ ਭਰਨ ਵਿੱਚ ਕਸਰ ਬਾਕੀ,
ਭਰ ਕੇ ਹੋਊਗੀ ਹਰ ਨਿਦਾਨ ਉਸਦੀ।
ਡੂੰਘੇ ਘਾਤ ਅਫਾਤ ਉਹ ਹਿੰਦ ਸਿਰ 'ਤੇ
ਅਸਲ ਸਾਨੂੰ ਹੈ ਪਰਖ ਪਹਿਚਾਨ ਉਸਦੀ।
ਕਾਲੀ ਕਲਮ ਆਹ ! ਜਾਊਗੀ ਟੁੱਟ ਆਖਰ,
ਜਾਰੀ ਕਰਦੀ ਜੋ ਨਵੇਂ ਫੁਰਮਾਨ ਉਸਦੀ।
ਜੇਹੜੇ ਕਰਮ ਬਿਕਰਮ ਅਧਰਮ ਕਰਦਾ,
ਅੰਤ ਮਾਰ ਕੇ ਕਰਨ ਖਲਿਹਨ ਉਸਦੀ।
ਬੱਸ 'ਕੇਸਰੀ' ਕਹਿ ਦਿਓ ਸਾਫ ਜਾ ਕੇ,
ਸਾਡੇ ਨਾਲ ਨਾ ਮੇਲ ਮਿਲਾਨ ਉਸਦੀ।

## ਦੋਹਰਾ

ਫੋਟੋ ਔਰੰਗਜ਼ੇਬ ਦੇ ਖਿੱਚਯਾ ਗੁਰ ਕ੍ਰਿਪਾਲ।
ਹਸਦ ਕਪਟ ਅਰ ਨੀਤਿ ਦੇ ਪ੍ਰਗਟ ਕਰੇ ਸਭ ਹਾਲ॥
ਫੇਰ ਸਾਫ ਇਨਕਾਰ ਕਰ ਮੋੜੇ ਸਰਬ ਵਕੀਲ।
ਕਰੇ ਨਿਰੁੱਤ੍ਰ ਹਰ ਤਰ੍ਹਾਂ ਦੇ ਕੇ ਅਨਕ ਦਲੀਲ॥

ਚਲਦਾ

—0—

# ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਕਾਰਣ ਤੇ ਪ੍ਰਭਾਵ

*ਰਣਜੀਤ ਸਿੰਘ, ਸਟੇਟ ਤੇ ਨੈਸ਼ਨਲ ਅਵਾਰਡੀ*
*ਹੈਡਮਾਸਟਰ (ਸੇਵਾ ਮੁਕਤ)*
*99155-15436*

ਸਚਾਈ ਅਤੇ ਧਰਮ ਦਾ ਪੱਖ ਪੂਰਨ ਲਈ ਸਿੱਖ ਮੱਤ ਦੇ ਪੈਰੋਕਾਰਾਂ ਨੇ ਜੋ ਦ੍ਰਿੜਤਾ ਤੇ ਅਡੋਲਤਾ ਦਿਖਾਈ ਹੈ, ਉਹ ਨਿਸ਼ਚੇ ਤੇ ਬੇਮਿਸਾਲ ਤੇ ਲਾਸਾਨੀ ਹੈ। ਦੇਗਾਂ ਦਾ ਉਬਾਲ, ਤੱਤੀ ਤਵੀ ਦਾ ਸੇਕ, ਆਰੇ ਦੇ ਤੀਖਣ ਦੰਦੇ, ਰੰਬੀ ਦੀ ਤੇਜ਼ ਧਾਰ, ਸਰਹੰਦ ਦੀਆਂ ਨੀਹਾਂ, ਚਰਖੜੀ ਦਾ ਭਿਆਨਕ ਦੁੱਖ, ਜੰਬੂਰਾਂ ਨਾਲ ਸਰੀਰ ਦਾ ਮਾਸ ਤੋੜਨਾ, ਟੋਕੇ ਦੁਆਰਾ ਸਰੀਰ ਦੇ ਬੰਦ ਬੰਦ ਕੱਟਣ ਵਰਗੇ ਜ਼ੁਲਮਾਂ ਉਪਰੰਤ ਵੀ ਸਿੱਖ ਮੱਤ ਦੇ ਧਾਰਨੀਆਂ ਦੇ ਸਚਾਈ ਤੇ ਧਰਮ ਪ੍ਰਤੀ ਪਿਆਰ ਵਿੱਚ ਮਾਮੂਲੀ ਜਿਹਾ ਘਾਟਾ ਵੀ ਨਹੀਂ ਲਿਆ ਸਕੇ ।

ਸਾਹਿਬ ਸ਼੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਿੰਨੇ ਭਿਆਨਕ ਤੇ ਦਿਲ ਕੰਬਾਊ ਤਸੀਹਿਆਂ ਦੁਆਰਾ ਹੋਈ ਅਤੇ ਸਤਿਗੁਰੂ ਜੀ ਵੱਲੋਂ ਕਿੰਨੀ ਸੂਰਮਗਤੀ ਅਤੇ ਦ੍ਰਿੜਤਾ ਦਾ ਸਬੂਤ ਦਿੱਤਾ ਗਿਆ। ਇਹ ਸਾਡੇ ਇਤਿਹਾਸ ਦਾ ਹੀ ਨਹੀਂ ਬਲਕਿ ਸੰਸਾਰ ਭਰ ਦੇ ਇਤਿਹਾਸ ਦਾ ਬੇਮਿਸਾਲ ਤੇ ਲਾਸਾਨੀ ਵਾਕਿਆ ਹੈ। ਭੁੱਖਾ ਪਿਆਸਾ ਰੱਖ ਕੇ, ਦੇਗ ਵਿੱਚ ਉਬਾਲ ਕੇ, ਗਰਮ ਤਵੀ ਉਤੇ ਬਿਠਾ ਕੇ, ਅੱਗ ਬਲਦੀ ਰੇਤ ਸਰੀਰ ਉਤੇ ਪਾ ਕੇ, ਫਿਰ ਠੰਡੇ ਪਾਣੀ ਵਿੱਚ ਛਾਲਿਆਂ ਨਾਲ ਭਰੇ ਸਰੀਰ ਨੂੰ ਡੋਬ ਕੇ ਚਾਰ ਪੰਜ ਦਿਨ ਦੇ ਲੰਬੇ ਸਮੇਂ ਤੱਕ ਜੋ ਦਰਦਨਾਕ ਤੇ ਖੌਫਨਾਕ ਤਸੀਹੇ ਦਿੱਤੇ ਗਏ, ਉਹ ਨਿਸ਼ਚੇ ਤੌਰ ਤੇ ਹੀ ਦਿਲ ਕੰਬਾਊ ਹਨ। ਪਰ ਨਾਲ ਹੀ ਸਤਿਗੁਰੂ ਜੀ ਵੱਲੋਂ ਦਿਖਾਈ ਅਡੋਲਤਾ ਤੇ ਦ੍ਰਿੜਤਾ ਵੀ ਹੈਰਾਨ ਕਰਨ ਵਾਲੀ ਹੈ ਅਤੇ ਸਾਰੇ ਹੀ ਇਤਿਹਾਸਕਾਰ ਇਸ ਉਤੇ ਇਕੋ ਮੱਤ ਹੀ ਰੱਖਦੇ ਹਨ। ਪਰ ਪੂਰੀ ਖੋਜ ਦੀ ਘਾਟ ਕਾਰਣ ਸ਼ਹਾਦਤ ਦੇ ਅਸਲ ਕਾਰਣ ਅਤੇ ਬੀਤੇ ਹਾਲਾਤ ਦੇ ਵੇਰਵਿਆਂ ਬਾਰੇ ਅੱਡ ਅੱਡ ਲਿਖਾਰੀਆਂ ਨੇ ਵੱਖ ਵੱਖ ਵਿਚਾਰ ਪੇਸ਼ ਕੀਤੇ ਹਨ। ਕਿਤੇ ਜਾਣਕਾਰੀ ਦੀ ਘਾਟ ਹੈ ਤੇ ਕਿਤੇ ਲਿਖਾਰੀ ਦੀ ਫਿਰਕੂ ਰੁਚੀ ਤੇ ਕਿਤੇ ਜਾਣ ਬੁੱਝ ਕੇ ਵਾਕਿਆ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ ਅਤੇ ਕਿਤੇ ਮੱਖੀ ਉਤੇ ਮੱਖੀ ਮਾਰੀ ਗਈ ਹੈ। ਕੁੱਝ ਘਟਨਾਵਾਂ ਮਨਘੜਤ ਹਨ ਤੇ ਕੁੱਝ ਘਟਨਾਵਾਂ ਐਸੀਆਂ ਹਨ ਜੋ ਵਾਪਰੀਆਂ ਜਰੂਰ ਹਨ ਪਰ ਉਹਨਾਂ ਦਾ ਸ਼ਹਾਦਤ ਨਾਲ ਸਬੰਧ ਉਸ ਕਿਸਮ ਦਾ ਨਹੀਂ ਜਿਵੇਂ ਬਿਆਨ ਕੀਤਾ ਗਿਆ ਹੈ।

ਸ਼ਹਾਦਤ ਦਾ ਮੂਲ ਕਾਰਣ ਸਿੱਖ ਧਰਮ ਦਾ ਵਧ ਰਿਹਾ ਪ੍ਰਚਾਰ ਸੀ। ਇਸ ਪ੍ਰਚਾਰ ਸਦਕਾ ਜਿੱਥੇ ਲੱਖਾਂ ਦੀ ਗਿਣਤੀ ਵਿੱਚ ਹਿੰਦੂ, ਸਿੱਖ ਮੱਤ ਧਾਰਨ ਕਰ ਰਹੇ ਸਨ ਉਥੇ ਬਹੁਤ ਸਾਰੇ ਮੁਸਲਮਾਨ ਵੀ ਸਿੱਖ ਮੱਤ ਵੱਲ ਪ੍ਰੇਰੇ ਜਾ ਰਹੇ ਸਨ। ਸਿੱਖੀ ਦੇ ਇਸ ਵਾਧੇ ਨੂੰ ਕੱਟੜ ਮੁਸਲਮਾਨ ਤੇ ਉਚ ਜਾਤੀਏ ਬ੍ਰਾਹਮਣ ਸਹਾਰ ਨਾ ਸਕੇ। ਅਸਲ ਵਿੱਚ ਸਿੱਖ ਮੱਤ ਦੇ ਅਸੂਲ ਹੀ ਏਨੇ ਸੁਚੱਜੇ ਸਨ ਕਿ ਲੋਕ ਇਸ ਵੱਲ ਖਿੱਚੇ ਆ ਰਹੇ ਸਨ। ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਸ ਨਰੋਏ ਮੱਤ ਨੂੰ ਕੇਵਲ ਹਿੰਦੋਸਤਾਨ ਵਿੱਚ ਹੀ ਨਹੀਂ ਸਗੋਂ ਏਸ਼ੀਆ ਦੇ ਕਈ ਦੇਸ਼ਾਂ, ਯੋਰਪ ਤੇ ਅਫਰੀਕਾ ਦੇ ਕਈ ਭਾਗਾਂ ਵਿੱਚ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਚਾਰਿਆ। ਗੈਰ ਸਿੱਖ ਲਿਖਾਰੀਆਂ ਨੇ ਜੋ ਤੱਥ ਪੇਸ਼ ਕੀਤੇ ਹਨ ਉਸ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਤਿੰਨ ਕਰੋੜ ਲੋਕਾਂ ਨੂੰ ਖੁਦ ਗੁਰਦੀਖਿਆ ਦੇ ਕੇ ਆਪਣੇ ਇਸ ਨਵੇ ਮੱਤ ਵਿੱਚ ਸ਼ਾਮਲ ਕੀਤਾ। ਇਹਨਾਂ ਵਿੱਚ ਜਿੱਥੇ ਆਮ ਲੁਕਾਈ ਸ਼ਾਮਲ ਸੀ ਉਥੇ ਵੱਡੇ ਵੱਡੇ ਵਿਦਵਾਨ, ਧਾਰਮਿਕ ਆਗੂ ਤੇ ਰਾਜੇ ਮਹਾਰਾਜੇ ਵੀ ਸ਼ਾਮਲ ਸਨ।

ਗੁਰੂ ਅੰਗਦ ਦੇਵ ਜੀ ਨੇ ਆਪਣੇ ਗੁਰੂ ਕਾਲ ਵਿੱਚ ਸਿੱਖੀ ਪ੍ਰਚਾਰ ਨੂੰ ਨਿਯਮਬੱਧ ਯੋਜਨਾ ਨਾਲ ਹੋਰ ਅੱਗੇ ਫੈਲਾਇਆ। ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖੀ ਦਾ

ਘੇਰਾ ਏਨਾ ਵਧ ਗਿਆ ਸੀ ਕਿ ਉਹਨਾਂ ਨੇ ਸਾਰੇ ਇਲਾਕੇ ਨੂੰ 22 ਹਿੱਸਿਆਂ ਵਿੱਚ ਵੰਡ ਕੇ ਉਚੇ ਤੇ ਸੁੱਚੇ ਜੀਵਨ ਵਾਲੇ 22 ਪ੍ਰਚਾਰਕਾਂ ਨੂੰ ਇੱਕ ਇੱਕ ਇਲਾਕੇ ਵਿੱਚ ਪ੍ਰਚਾਰ ਕਰਨ ਦੀ ਜ਼ੁੰਮੇਵਾਰੀ ਸੌਂਪੀ। ਇਹਨਾਂ ਇਲਾਕਿਆਂ ਨੂੰ ਮੰਜੀਆ ਕਿਹਾ ਜਾਂਦਾ ਸੀ ਤੇ ਮੁੱਖ ਪ੍ਰਚਾਰਕਾਂ ਨੂੰ ਮੰਜੀਦਾਰ ਦਾ ਖਿਤਾਬ ਦਿੱਤਾ ਗਿਆ। ਇਸ ਤੋਂ ਇਲਾਵਾ ਕੁੱਝ ਹੋਰ ਸਬ-ਸੈਂਟਰ ਬਣਾਏ ਗਏ ਜਿਹਨਾਂ ਨੂੰ ਪੀੜ੍ਹੇ ਕਿਹਾ ਜਾਂਦਾ ਸੀ। ਇਤਿਹਾਸ ਵਿੱਚ ਇਹਨਾਂ ਦੀ ਗਿਣਤੀ 52 ਦਰਸਾਈ ਗਈ ਹੈ। ਇਸ ਤਰ੍ਹਾਂ ਲੱਖਾਂ ਦੀ ਗਿਣਤੀ ਵਿੱਚ ਲੋਕਾਂ ਨੇ ਸਿੱਖ ਮੱਤ ਧਾਰਨ ਕੀਤਾ। ਇੱਕ ਮੰਜੀ ਮੁਸਲਮਾਨ ਫਕੀਰ ਅੱਲਾ ਯਾਰ ਖਾਨ ਨੂੰ ਵੀ ਬਖਸ਼ਸ਼ ਕਰਕੇ ਵੱਡਾ ਇਲਾਕਾ ਸੌਂਪਿਆ ਗਿਆ।

ਗੁਰੂ ਰਾਮਦਾਸ ਜੀ ਦੇ ਸਮੇਂ ਸਿੱਖ ਮੱਤ ਏਨੀ ਦੂਰ ਤੱਕ ਫੈਲ ਗਿਆ ਸੀ ਕਿ 22 ਪ੍ਰਚਾਰਕਾਂ ਦੀ ਵੀ ਘਾਟ ਮਹਿਸੂਸ ਹੋਣ ਲੱਗੀ। ਅੰਮ੍ਰਿਤਸਰ ਪ੍ਰਚਾਰ ਕੇਂਦਰ ਬਣਨ ਕਰਕੇ ਸਿੱਖੀ ਦਾ ਦਾਇਰਾ ਹੋਰ ਵੀ ਵਧਣਾ ਸ਼ੁਰੂ ਹੋ ਗਿਆ। ਦੂਰ ਦੂਰ ਤੱਕ ਸਿੱਖੀ ਦਾ ਵਿਸਥਾਰ ਹੋਣ ਕਾਰਨ 22 ਪ੍ਰਚਾਰਕਾਂ ਤੋਂ ਪੂਰਾ ਕੰਟਰੋਲ ਨਹੀਂ ਹੋ ਰਿਹਾ ਸੀ। ਗੁਰੂ ਰਾਮਦਾਸ ਜੀ ਨੇ ਭਾਰੀ ਗਿਣਤੀ ਵਿੱਚ ਉਚੇ ਤੇ ਸੁੱਚੇ ਜੀਵਨ ਪ੍ਰਚਾਰਕ ਤਿਆਰ ਕੀਤੇ ਜਿਹਨਾਂ ਨੂੰ ਮਸੰਦ ਕਿਹਾ ਜਾਂਦਾ ਸੀ। ਇਹਨਾਂ ਮਸੰਦਾਂ ਨੇ ਦੂਰ ਦੂਰ ਤੱਕ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਨਾਲ ਹੀ ਸੰਗਤਾਂ ਵੱਲੋਂ ਦਸਵੰਧ ਦੀ ਰਕਮ ਇਕੱਠੀ ਕਰਕੇ ਲਿਆਉਂਦੇ ਜਿਸ ਨਾਲ ਲੋਕ ਭਲਾਈ ਦੇ ਕੰਮਾਂ ਵਿੱਚ ਵੀ ਵਾਧਾ ਹੋਣ ਲੱਗ ਪਿਆ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖ ਮੱਤ ਦਾ ਪ੍ਰਚਾਰ ਬਹੁਤ ਤੇਜ਼ੀ ਨਾਲ ਵਧ ਚੁੱਕਾ ਸੀ। ਦੁਆਬੇ ਦੇ ਇਲਾਕੇ ਵਿੱਚ ਪ੍ਰਚਾਰ ਸਮੇਂ ਜਲੰਧਰ ਦਾ ਗਵਰਨਰ ਸਯਦ ਅਜ਼ੀਮ ਖਾਨ ਸਿੱਖੀ ਦੇ ਅਸੂਲਾਂ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਗੁਰੂ ਪਾਤਸ਼ਾਹ ਨੂੰ ਉਚੇਚੇ ਤੌਰ ਤੇ ਬੇਨਤੀ ਕੀਤੀ ਕਿ ਉਸ ਦੇ ਇਲਾਕੇ ਵਿੱਚ ਇੱਕ ਪ੍ਰਚਾਰ ਸੈਂਟਰ ਕਾਇਮ ਕੀਤਾ ਜਾਵੇ। ਸੋ ਉਸ ਦੀ ਬੇਨਤੀ ਪ੍ਰਵਾਨ ਕਰਕੇ ਗੁਰੂ ਪਾਤਸ਼ਾਹ ਨੇ ਜਲੰਧਰ ਦੇ ਨੇੜੇ ਨਵਾਂ ਨਗਰ ਕਰਤਾਰਪੁਰ ਵਸਾ ਕੇ ਸਿੱਖੀ ਦਾ ਮਹਾਨ ਕੇਂਦਰ ਕਾਇਮ ਕੀਤਾ। ਵਜ਼ੀਰ ਖਾਨ ਦਰਬਾਰੀ ਤੇ ਸਾਂਈ ਮੀਆਂ ਮੀਰ ਵਰਗੇ ਮੁਸਲਮਾਨ ਧਾਰਮਿਕ ਆਗੂ ਵੀ ਗੁਰੂ ਸਾਹਿਬ ਦੇ ਸ਼ਰਧਾਲੂ ਬਣ ਗਏ। ਸਿੱਖੀ ਦਾ ਪ੍ਰਚਾਰ ਏਨੀ ਤੇਜ਼ੀ ਨਾਲ ਹੋ ਰਿਹਾ ਸੀ ਕਿ ਉਚ ਜਾਤੀਏ ਬ੍ਰਾਹਮਣੇ ਤੇ ਕੱਟੜ ਮੁਸਲਮਾਨ ਦੁਖੀ ਹੋ ਕੇ ਇਸ ਦੇ ਵਿਰੋਧ ਵਿੱਚ ਵਿਉਂਤਾ ਘੜਨ ਲੱਗੇ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਅਕਬਰ ਬਾਦਸ਼ਾਹ ਦਾ ਰਾਜ ਸੀ। ਇਹ ਖੁੱਲ ਦਿਲਾ ਬਾਦਸ਼ਾਹ ਸੀ ਤੇ ਸਾਰੇ ਧਰਮਾਂ ਦਾ ਸਤਿਕਾਰ ਕਰਦਾ ਸੀ ਪਰ ਕੱਟੜ ਮੁਸਲਮਾਨਾਂ ਨੂੰ ਇਹ ਗੱਲ ਪਸੰਦ ਨਹੀਂ ਸੀ। ਉਹ ਇਹ ਚਾਹੁੰਦੇ ਸਨ ਕਿ ਹਿੰਦੋਸਤਾਨ ਵਿੱਚ ਕੇਵਲ ਤੇ ਕੇਵਲ ਇਸਲਾਮੀ ਰਾਜ ਕਾਇਮ ਹੋਵੇ। ਅਕਬਰ ਦੇ ਸਮੇਂ ਹੀ ਹਿੰਦੋਸਤਾਨ ਵਿੱਚ ਸੂਫੀਆਂ ਦੇ 14 ਡੇਰੇ ਜਾਂ ਅਖਾੜੇ ਸਨ ਜਿਹਨਾਂ ਨੂੰ ਸਿਲਸਲਹ ਕਿਹਾ ਜਾਂਦਾ ਸੀ। ਇਹ ਡੇਰੇ ਇਸਲਾਮ ਮੱਤ ਦਾ ਪ੍ਰਚਾਰ ਕਰ ਰਹੇ ਸਨ। ਅਕਬਰ ਦੇ ਜੀਵਨ ਦੇ ਅਖੀਰਲੇ ਸਾਲਾਂ ਵਿੱਚ ਇੱਕ ਨਵਾਂ ਸਿਲਸਲਹ ਹਿੰਦੋਸਤਾਨ ਵਿੱਚ ਆਇਆ ਜਿਸ ਨੂੰ ਖਵਾਜਾ ਮੁਹੰਮਦ ਬਾਕੀਬਿਲਾ ਲੈ ਕੇ ਆਇਆ ਸੀ। ਇਹ ਸਿਲਸਲਾ ਨਕਸ਼ਬੰਦੀ ਕਰਕੇ ਪ੍ਰਸਿੱਧ ਸੀ।

ਇਹ ਇਸ ਸਿਧਾਂਤ ਦਾ ਕਾਇਲ ਸੀ ਕਿ ਇਸਲਾਮ ਮੱਤ ਦੇ ਪ੍ਰਚਾਰ ਲਈ ਰਾਜ ਸ਼ਕਤੀ ਦੀ ਵਰਤੋਂ ਬਹੁਤ ਜਰੂਰੀ ਹੈ। ਇਸ ਨੇ ਹਿੰਦੋਸਤਾਨ ਵਿੱਚ 5-6 ਸਾਲ ਆਪਣੇ ਮੱਤ ਦਾ ਖੂਬ ਪ੍ਰਚਾਰ ਕੀਤਾ ਤੇ 1603 ਵਿੱਚ ਦਿੱਲੀ ਵਿਖੇ ਚੜ੍ਹਾਈ ਕਰ ਗਿਆ।

ਸ਼ੇਖ ਅਹਿਮਦ ਸਰਹੰਦੀ ਸੰਨ 1561 ਵਿੱਚ ਸਰਹੰਦ ਵਿਖੇ ਪੈਦਾ ਹੋਇਆ। ਇਸ ਨੇ ਵੱਡੇ ਵੱਡੇ ਵਿਦਵਾਨਾਂ ਤੋਂ ਇਸਲਾਮ ਦੀ ਸਿੱਖਿਆ ਹਾਸਲ ਕੀਤੀ। 1599 ਵਿੱਚ ਹੱਜ ਤੇ ਜਾਣ ਸਮੇਂ ਇਹ ਦਿੱਲੀ ਵਿੱਚ ਖਵਾਜਾ ਬਾਕੀਬਿਲਾ ਨੂੰ ਮਿਲਿਆ ਤੇ ਉਸ ਦਾ ਪੁੱਜ ਕੇ ਸ਼ਰਧਾਲੂ ਤੇ ਚੇਲਾ ਬਣ ਗਿਆ। ਬਾਕੀਬਿਲਾ ਨੇ ਇਸ ਨੂੰ ਸਰਹੰਦ ਵਿਖੇ ਇਸਲਾਮ ਦਾ ਪ੍ਰਚਾਰਕ ਨਿਯੁਕਤ ਕਰ ਦਿੱਤਾ ਤੇ ਸਰਗਰਮੀਆਂ ਤੇਜ਼ ਕਰਨ ਲਈ ਕਿਹਾ। ਅਕਬਰ ਬਾਦਸ਼ਾਹ ਦੇ ਰਾਜ ਕਾਲ ਦੇ ਆਖਰੀ ਸਮਿਆਂ ਵਿੱਚ ਸ਼ੇਖ ਫਰੀਦ ਬੁਖਾਰੀ ਸ਼ਾਹੀ ਦਰਬਾਰ ਵਿੱਚ ਸਭ ਤੋਂ ਵੱਧ ਸ਼ਕਤੀਸ਼ਾਲੀ ਤੇ ਪ੍ਰਭਾਵਸ਼ਾਲੀ ਸ਼ਖਸੀਅਤ ਅਖਤਿਆਰ ਕਰ ਚੁੱਕਾ ਸੀ। ਇਹ ਬਾਕੀਬਿਲਾ ਦਾ ਸ਼ਰਧਾਲੂ

ਹੋਣ ਕਾਰਣ ਸ਼ੇਖ ਅਹਿਮਦ ਸਰਹੰਦੀ ਦਾ ਵੀ ਪੱਕਾ ਸ਼ਰਧਾਲੂ ਬਣ ਚੁੱਕਾ ਸੀ।

ਸੰਨ 1561 ਵਿੱਚ ਜਹਾਂਗੀਰ ਦਾ ਜਨਮ ਅਕਬਰ ਦੇ ਘਰ ਵਿੱਚ ਹੋਇਆ। ਜਵਾਨ ਹੁੰਦਿਆਂ ਤੱਕ ਇਸ ਦੀ ਤਖ਼ਤ ਤੇ ਬੈਠਣ ਦੀ ਲਾਲਸਾ ਵਧਦੀ ਰਹੀ। ਪਰ ਅਕਬਰ ਦੇ ਵਿਚਾਰ ਜਹਾਂਗੀਰ ਨਾਲ ਨਹੀਂ ਸਨ ਮਿਲਦੇ। ਉਹ ਆਪਣੇ ਪੋਤਰੇ ਖੁਸਰੋ ਦਾ ਹਮਖਿਆਲੀ ਸੀ ਤੇ ਆਪਣੇ ਤੋਂ ਬਾਅਦ ਤਖਤ ਉਸ ਨੂੰ ਦੇਣਾ ਚਾਹੁੰਦਾ ਸੀ। ਪ੍ਰੰਤੂ ਕੱਟੜ ਮੁਸਲਮਾਨ ਤੇ ਸ਼ੇਖ ਅਹਿਮ ਸਰਹੰਦੀ ਜਹਾਗੀਰ ਦਾ ਸਾਥ ਦੇ ਰਹੇ ਸਨ। ਅਹਿਮਦ ਸਰਹੰਦੀ ਗੁਰੂ ਅਰਜਨ ਦੇਵ ਜੀ ਦੇ ਪ੍ਰਚਾਰ ਤੋਂ ਦਿਲੋਂ ਬਹੁਤ ਔਖਾ ਸੀ ਅਤੇ ਗੁਰੂ ਸਾਹਿਬ ਨੂੰ ਸ਼ਹੀਦ ਕਰਵਾਉਣ ਵਿੱਚ ਇਸ ਦਾ ਅਤੇ ਸ਼ੇਖ ਫਰੀਦ ਬੁਖਾਰੀ ਦਾ ਵੱਡਾ ਰੋਲ ਸੀ।

17 ਅਕਤੂਬਰ 1605 ਨੂੰ ਅਕਬਰ ਆਗਰੇ ਵਿੱਚ ਮਰ ਗਿਆ। ਜਹਾਂਗੀਰ ਕੱਟੜ ਮੁਸਲਮਾਨਾਂ, ਸ਼ੇਖ ਫਰੀਦ ਬੁਖਾਰੀ ਤੇ ਸ਼ੇਖ ਅਹਿਮਦ ਸਰਹੰਦੀ ਆਦਿ ਨਾਲ ਮਿਲ ਕੇ ਤਖਤ ਹਾਸਲ ਕਰਨ ਵਿੱਚ ਕਾਮਯਾਬ ਹੋ ਗਿਆ। ਖੁਸਰੋ ਨੂੰ ਉਸ ਨੇ ਇੱਕ ਲੱਖ ਰੁਪਿਆ ਦੇ ਕੇ ਆਗਰੇ ਦੇ ਕਿਲੇ ਵਿੱਚ ਇੱਕ ਤਰ੍ਹਾਂ ਨਾਲ ਨਜਰਬੰਦ ਜਿਹਾ ਹੀ ਕਰ ਲਿਆ। ਖੁਸਰੋ ਇਸ ਚਾਲ ਨੂੰ ਸਮਝ ਗਿਆ ਤੇ ਉਸ ਨੇ ਬਗਾਵਤ ਕਰ ਦਿੱਤੀ ਪਰ ਕਾਮਯਾਬ ਨਾ ਹੋਇਆ ਤੇ ਗ੍ਰਿਫਤਾਰ ਕਰਕੇ ਕਤਲ ਕਰ ਦਿੱਤਾ ਗਿਆ। ਜਹਾਂਗੀਰ ਨੇ ਲਹੌਰ ਆ ਕੇ ਸਭ ਤੋਂ ਪਹਿਲਾਂ ਖੁਸਰੋ ਦੀ ਮੱਦਦ ਕਰਨ ਵਾਲਿਆਂ ਨੂੰ ਸਖਤ ਸਜਾਵਾਂ ਦਿੱਤੀਆਂ। ਉਸ ਦੇ ਸਾਥੀ ਹੁਸੈਨ ਬੈਗ ਤੇ ਅਬਦੁਲ ਰਹਿਮਾਨ ਨੂੰ ਖੋਤੇ ਤੇ ਗਾਂ ਦੇ ਕੱਚੇ ਚੰਮ ਵਿੱਚ ਮੜ੍ਹ ਕੇ ਕਤਲ ਕਰ ਦਿੱਤਾ। ਸਾਰੇ ਹਮਾਇਤੀਆਂ ਨੂੰ ਸਖਤ ਤਸੀਹੇ ਦੇ ਕੇ ਕਤਲ ਕਰ ਦਿੱਤੇ ਗਏ। ਆਪਣੇ ਵਫਾਦਾਰਾਂ ਨੂੰ ਵੱਡੇ ਵੱਡੇ ਇਨਾਮ ਦਿੱਤੇ। ਸ਼ੇਖ ਫਰੀਦ ਬੁਖਾਰੀ ਨੂੰ ਮੁਰਤਜ਼ਾ ਖਾਨ ਦਾ ਖਿਤਾਬ ਦਿੱਤਾ। ਮਈ 1606 ਦੇ ਪਹਿਲੇ ਹਫਤੇ ਤੱਕ ਖੁਸਰੋ ਦੇ ਸਾਰੇ ਹਮਾਇਤੀਆਂ ਨੂੰ ਖੌਫਨਾਕ ਤਰੀਕਿਆਂ ਨਾਲ ਮਾਰ ਦਿੱਤਾ ਗਿਆ ਸੀ।

ਬਾਦਸ਼ਾਹ ਜਹਾਂਗੀਰ ਦੇ ਮਨ ਵਿੱਚ ਖੁਸਰੋ ਦੇ ਹਮਾਇਤੀਆਂ ਪ੍ਰਤੀ ਜਿੰਨਾ ਨਫਰਤ ਤੇ ਗੁੱਸਾ ਸੀ ਉਹ ਕਿਸੇ ਤੋਂ ਲੁਕਿਆ ਹੋਇਆ ਨਹੀਂ ਸੀ। ਇਸ ਮੌਕੇ ਦਾ ਫਾਇਦਾ ਉਠਾਉਂਦੇ ਹੋਏ ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ ਦੀ ਚੰਡਾਲ ਚੌਕੜੀ ਨੇ ਇੱਕ ਝੂਠਾ ਸ਼ਿਕਾਇਤਨਾਮਾ ਜਹਾਂਗੀਰ ਨੂੰ 23 ਮਾਰਚ 1606 ਨੂੰ ਲਿਖ ਕੇ ਭੇਜਿਆ ਜਿਸ ਵਿੱਚ ਕਿਹਾ ਗਿਆ ਕਿ ਗੋਇੰਦਵਾਲ ਵਿਖੇ ਭਜੇ ਆਉਂਦੇ ਬਾਗੀ ਖੁਸਰੋ ਨੂੰ ਗੁਰੂ ਅਰਜਨ ਦੇਵ ਜੀ ਨੇ ਆਸਰਾ ਤੇ ਮੱਦਦ ਦਿੱਤੀ ਤਾਂ ਕਿ ਉਹ ਜਹਾਂਗੀਰ ਦਾ ਟਾਕਰਾ ਕਰ ਸਕੇ। ਉਸ ਦੇ ਮੱਥੇ ਤੇ ਤਿਲਕ ਲਾਇਆ ਤੇ ਅਸ਼ੀਰਵਾਦ ਵੀ ਦਿੱਤੀ। ਅਸਲ ਗੱਲ ਤਾਂ ਇਹ ਹੈ ਕਿ ਉਹਨਾਂ ਦਿਨਾਂ ਵਿੱਚ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਹੀ ਨਹੀਂ ਸਨ ਉਹ ਪ੍ਰਚਾਰ ਲਈ ਤਰਨ ਤਾਰਨ ਵਿਖੇ ਸਨ। ਨਾਲ ਹੀ ਤਿਲਕ ਲਾਉਣ ਦੀ ਮਰਯਾਦਾ ਸਿੱਖ ਧਰਮ ਵਿੱਚ ਬਿਲਕੁਲ ਪ੍ਰਵਾਨ ਹੀ ਨਹੀਂ। ਇਹ ਸਾਰੀ ਝੂਠੀ ਕਹਾਣੀ ਬਾਦਸ਼ਾਹ ਨੂੰ ਭੜਕਾਉਣ ਲਈ ਰਚੀ ਗਈ।

ਇਸ ਝੂਠੀ ਸ਼ਿਕਾਇਤ ਦੇ ਮਿਲਣ ਤੇ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫਤਾਰ ਕਰਕੇ ਲਹੌਰ ਆਉਣ ਦਾ ਹੁਕਮ ਦਿੱਤਾ। ਜਹਾਂਗੀਰ ਦੇ ਆਪਣੇ ਸ਼ਬਦਾਂ ਵਿੱਚ - ਮੈਂ ਹੁਕਮ ਦਿੱਤਾ ਕਿ ਗੁਰੂ ਅਰਜਨ ਨੂੰ ਹਾਜ਼ਰ ਕੀਤਾ ਜਾਏ ਅਤੇ ਉਸ ਦੇ ਘਰ ਘਾਟ ਤੇ ਬੱਚੇ ਮੁਰਤਜਾ ਖਾਨ ਦੇ ਹਵਾਲੇ ਕੀਤੇ ਜਾਣ। ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਹੁਕਮ ਦਿੱਤਾ ਕਿ ਉਸ ਨੂੰ ਯਾਸਾ ਤੇ ਸਿਆਸਤ ਦੇ ਕਨੂੰਨ ਹੇਠ ਸਖਤ ਤਸੀਹੇ ਦੇ ਕੇ ਕਤਲ ਕੀਤਾ ਜਾਵੇ। ਹੁਕਮ ਮਿਲਣ ਤੇ ਸਤਿਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਮਿਥੀ ਸਾਜਸ਼ ਅਨੁਸਾਰ ਯਾਸਾ ਤੇ ਸਿਆਸਤ ਦੇ ਕਾਨੂੰਨ ਮੁਤਾਬਕ ਭੁੱਖਾ ਪਿਆਸਾ ਰੱਖ ਕੇ ਦੇਗ ਵਿੱਚ ਉਬਾਲਿਆ ਗਿਆ, ਤੱਤੀ ਤਵੀ ਤੇ ਬਿਠਾਇਆ ਗਿਆ, ਗਰਮ ਰੇਤ ਸਰੀਰ ਤੇ ਪਾਈ ਗਈ। ਚਾਰ ਦਿਨ ਖੌਫਨਾਕ ਤਸੀਹੇ ਦਿੱਤੇ ਗਏ। ਹੋਰ ਕਸ਼ਟ ਦੇਣ ਲਈ ਰਾਵੀ ਦਰਿਆ ਦੇ ਠੰਡੇ ਪਾਣੀ ਵਿੱਚ ਡੁਬੋ ਕੇ ਸ਼ਹੀਦ ਕਰ ਦਿੱਤਾ ਗਿਆ।

ਜਹਾਂਗੀਰ ਨੇ ਆਪਣੀ ਸਵੈ ਜੀਵਨੀ ਤੁਜਕਿ ਜਹਾਂਗੀਰੀ ਵਿੱਚ ਇਸ ਸ਼ਹਾਦਤ ਸਬੰਧੀ ਇਹ ਲਿਖਿਆ ਹੈ -

ਗੋਇੰਦਵਾਲ ਵਿਖੇ ਜੋ ਬਿਆਸ ਨਦੀ ਦੇ ਕਿਨਾਰੇ ਤੇ

ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿੱਚ ਗੁਰੂ ਅਰਜਨ ਨਾਂ ਦਾ ਇੱਕ ਹਿੰਦੂ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਅਤੇ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹਿਤ ਬਹਿਤ ਦਾ ਸ਼ਰਧਾਲੂ ਬਣਾ ਕੇ ਆਪਣੇ ਵਲੀ ਤੇ ਪੀਰ ਹੋਣ ਦਾ ਢੋਲ ਬਹੁਤ ਉਚਾ ਵਜਾਇਆ ਹੋਇਆ ਸੀ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਗਰਮ ਸੀ ਕਾਫੀ ਸਮੇਂ ਤੋਂ ਮੇਰੇ ਮਨ ਵਿੱਚ ਇਹ ਖਿਆਲ ਆਉਂਦਾ ਸੀ ਕਿ ਝੂਠ ਦੀ ਇਸ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਗੁਰੂ ਨੂੰ ਮੁਸਲਮਾਨੀ ਮੱਤ ਵਿੱਚ ਲੈ ਆਉਣਾ ਚਾਹੀਦਾ ਹੈ।

ਸ਼ਹਾਦਤ ਦਾ ਕੰਮ ਏਨੀ ਛੇਤੀ ਹੋ ਗਿਆ ਕਿ ਬਹੁਤੇ ਸਮਕਾਲੀ ਇਤਿਹਾਸਕਾਰਾਂ ਨੂੰ ਅਸਲ ਕਾਰਣ ਦਾ ਪਤਾ ਹੀ ਨਾ ਲੱਗ ਸਕਿਆ। ਸਿੱਖ ਧਰਮ ਦਾ ਵਧਦਾ ਹੋਇਆ ਪ੍ਰਚਾਰ ਅਤੇ ਸ਼ੇਖ ਅਹਿਮਦ ਸਰਹੰਦੀ ਦੀ ਕੱਟੜ ਨੀਤੀ ਸ਼ਹਾਦਤ ਦਾ ਮੂਲ ਕਾਰਣ ਸੀ। ਇਸ ਤੋਂ ਇਲਾਵਾ ਕੁੱਝ ਸਹਿ ਕਾਰਣ ਵੀ ਬਣੇ ਜਿੰਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੀ ਇੱਕ ਕਾਰਣ ਸੀ। ਇਸ ਗ੍ਰੰਥ ਵਿੱਚ ਜਿੱਥੇ ਗੁਰੂ ਸਾਹਿਬਾਨ ਦੀ ਆਪਣੀ ਬਾਣੀ ਦਰਜ ਸੀ ਉਥੇ 15 ਭਗਤਾਂ ਤੇ ਤਿੰਨ ਗੁਰਸਿੱਖਾਂ ਦੀ ਬਾਣੀ ਵੀ ਦਰਜ ਸੀ। ਉਸ ਸਮੇਂ ਦੇ ਕਹੇ ਜਾਂਦੇ ਅਖੌਤੀ ਭਗਤ ਕਾਹਨਾ ਪੀਲੂ, ਛੱਜੂ ਤੇ ਸ਼ਾਹ ਹੁਸੈਨ ਆਪਣੀ ਰਚਨਾ ਦਰਜ ਕਰਾਉਣ ਗਏ। ਪਰ ਉਹਨਾਂ ਦੀਆਂ ਰਚਨਾਵਾਂ ਗੁਰਮਤਿ ਦੇ ਅਨੁਕੂਲ ਨਾ ਹੋਣ ਗੁਰੂ ਸਾਹਿਬ ਨੇ ਦਰਜ ਨਾ ਕੀਤੀਆਂ। ਇਹਨਾਂ ਵਿੱਚੋਂ ਕਾਹਨਾ ਚੰਦੂ ਦਾ ਰਿਸ਼ਤੇਦਾਰ ਸੀ ਤੇ ਉਸ ਨੇ ਗੁਰੂ ਸਾਹਿਬ ਨੂੰ ਧਮਕੀ ਵੀ ਦਿੱਤੀ ਤੇ ਗੁਰੂ ਸਾਹਿਬ ਵਿਰੁੱਧ ਉਕਸਾਉਣ ਵਿੱਚ ਆਪਣਾ ਯੋਗਦਾਨ ਪਾਉਂਦਾ ਰਿਹਾ।

ਗੁਰੂ ਹਰਿ ਗੋਬਿੰਦ ਜੀ ਲਈ ਚੰਦੂ ਸ਼ਾਹ ਦੀ ਲੜਕੀ ਦਾ ਰਿਸ਼ਤਾ ਸੰਗਤ ਦਾ ਹੁਕਮ ਮੰਨ ਕੇ ਗੁਰੂ ਅਰਜਨ ਦੇਵ ਜੀ ਨੇ ਤੋੜ ਦਿੱਤਾ ਸੀ। ਸੰਗਤ ਨੇ ਗੁਰੂ ਸਾਹਿਬ ਨੂੰ ਦੱਸਿਆ ਕਿ ਹੰਕਾਰੀ ਚੰਦੂ ਦੇ ਪਰਿਵਾਰ ਨਾਲ ਰਿਸ਼ਤਾ ਨਾ ਜੋੜਿਆ ਜਾਵੇ । ਇਸ ਗੱਲ ਤੇ ਚੰਦੂ ਦੇ ਮਨ ਵਿੱਚ ਬਦਲੇ ਦੀ ਭਾਵਨਾ ਪ੍ਰਬਲ ਹੁੰਦੀ ਗਈ ਤੇ ਸ਼ਹਾਦਤ ਸਮੇਂ ਤਸੀਹੇ ਦੇਣ ਵਿੱਚ ਉਸ ਨੇ ਆਪਣਾ ਯੋਗਦਾਨ ਪਾਇਆ।

ਮਹੇਸ਼ ਦਾਸ ਜੋ ਬੀਰਬਲ ਕਰਕੇ ਪ੍ਰਸਿੱਧ ਹੋਇਆ ਜੈ ਪੁਰ ਦੇ ਰਾਜੇ ਭਗਵਾਨ ਦਾਸ ਕੋਲ ਨੌਕਰੀ ਕਰਦਾ ਸੀ। ਇਹ ਹਾਜ਼ਰ ਜੁਆਬ, ਤੇਜ਼ ਦਿਮਾਗ ਤੇ ਕੱਟੜ ਬ੍ਰਾਹਮਣੀ ਵਿਚਾਰਧਾਰਾ ਦਾ ਸੀ। ਭਗਵਾਨ ਦਾਸ ਨੇ ਆਪਣੀ ਵੱਡੀ ਭਤੀਜੀ ਹਿੰਦੂ ਜਾਤ ਅਭਿਮਾਨੀਆਂ ਦਾ ਸਿਰ ਨੀਵਾਂ ਕਰਕੇ ਅਕਬਰ ਨਾਲ ਵਿਆਹ ਦਿੱਤੀ। ਦਾਜ ਦੇ ਸਮਾਨ ਦੇ ਨਾਲ ਮਹੇਸ਼ ਦਾਸ ਵੀ ਅਕਬਰ ਦੇ ਦਰਬਾਰ ਵਿੱਚ ਭੇਜ ਦਿੱਤਾ ਗਿਆ। ਬ੍ਰਾਹਮਣਾ ਨੇ ਇਸ ਦੇ ਰਾਹੀਂ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਜਹਾਂਗੀਰ ਦੇ ਕੰਨ ਭਰੇ। ਜਹਾਂਗੀਰ ਨੇ ਪਠਾਨਾਂ ਨੂੰ ਸੋਧਣ ਲਈ ਜੈਨ ਖਾਂ ਤੇ ਬੀਰਬਲ ਨੂੰ ਭੇਜ ਦਿੱਤਾ। ਰਸਤੇ ਵਿੱਚ ਇਹ ਅੰਮ੍ਰਿਤਸਰ ਠਹਿਰਿਆ ਤੇ ਗੁਰੂ ਅਰਜਨ ਦੇਵ ਜੀ ਕੋਲੋਂ ਕਰ ਵਸੂਲਣ ਲੱਗਾ। ਗੁਰੂ ਸਾਹਿਬ ਨੇ ਠਰੰਮੇ ਨਾਲ ਸਮਝਾਇਆ ਕਿ ਇਹ ਕੋਈ ਵਪਾਰਕ ਥਾਂ ਨਹੀਂ। ਇਸ ਲਈ ਕਰ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜਾਣ ਲੱਗਿਆਂ ਗੁਰੂ ਸਾਹਿਬ ਨੂੰ ਬੀਰਬਲ ਧਮਕੀ ਦੇ ਗਿਆ ਕਿ ਮੁਹਿੰਮ ਤੋਂ ਵਾਪਸ ਆ ਕੇ ਤੁਹਾਡੇ ਨਾਲ ਸਿਝਾਂਗਾ। ਕਾਬਲ ਵਿਖੇ ਪਠਾਨਾਂ ਨਾਲ ਹੋਈ ਲੜਾਈ ਵਿੱਚ ਹੀ ਇਹ ਉਥੇ ਹੀ ਮਾਰਿਆ ਗਿਆ ਪਰ ਅਖੀਰ ਤੱਕ ਬੀਰਬਲ ਗੁਰੂ ਸਾਹਿਬ ਨਾਲ ਵੈਰ ਕਮਾਉਂਦਾ ਰਿਹਾ।

ਗੁਰੂ ਅਰਜਨ ਦੇਵ ਜੀ ਦਾ ਆਪਣਾ ਭਰਾ ਪ੍ਰਿਥੀ ਚੰਦ ਸਾਰੀ ਉਮਰ ਹੀ ਵੈਰ ਵਿਰੋਧ ਕਰਦਾ ਰਿਹਾ। ਬੀਰਬਲ ਨਾਲ ਵੀ ਇਸ ਦੀ ਮਿੱਤਰਤਾ ਸੀ। ਬੀਰਬਲ ਦੇ ਮਰਨ ਤੋਂ ਬਾਅਦ ਵੀ ਇਹ ਗੁਰੂ ਘਰ ਤੇ ਹਮਲਾ ਕਰਨ ਦੀਆਂ ਤਜਵੀਜ਼ਾਂ ਘੜਦਾ ਰਿਹਾ। ਸੁਲਹੀ ਖਾਂ ਰਾਹੀਂ ਇਸ ਨੇ ਗੁਰੂ ਪਾਤਸ਼ਾਹ ਤੇ ਹਮਲਾ ਕਰਨ ਦੀ ਯੋਜਨਾ ਬਣਾਈ ਪਰ ਹਮਲਾ ਕਰਨ ਤੋਂ ਪਹਿਲਾਂ ਹੀ ਪ੍ਰਿਥੀਚੰਦ ਦੇ ਇੱਟਾਂ ਦੇ ਭੱਠੇ ਵਿੱਚ ਘੋੜੇ ਸਮੇ ਤ ਡਿੱਗ ਕੇ ਬਲਦੀ ਅੱਗ ਵਿੱਚ ਸੜ ਕੇ ਮਰ ਗਿਆ। ਪਰ ਪ੍ਰਿਥੀਚੰਦ ਨੇ ਅਖੀਰ ਤੱਕ ਗੁਰੂ ਸਾਹਿਬ ਨਾਲ ਆਪਣਾ ਵਿਰੋਧ ਨਹੀਂ ਤਿਆਗਿਆ।

ਸ਼ਹੀਦੀ ਦੇ ਸਹਿ ਕਾਰਣ ਵੀ ਭਾਵੇਂ ਕਈ ਬਣੇ ਪਰ ਮੂਲ ਕਾਰਣ ਕੱਟੜ ਮੁਸਲਮਾਨ ਸ਼ੇਖ ਅਹਿਮਦ ਸਰਹੰਦੀ ਸੀ। ਗੁਰੂ ਪਾਤਸ਼ਾਹ ਨੂੰ ਤਸੀਹੇ ਦੇ ਕੇ ਸ਼ਹੀਦ ਕਰਵਾਉਣ ਵਿੱਚ ਇਹ ਆਪਣੀ ਸਭ ਤੋਂ ਵੱਡੀ ਜਿੱਤ ਸਮਝਦਾ ਸੀ।

ਇਸ ਦਾ ਵਰਨਣ ਉਸ ਨੇ ਆਪਣੇ ਚਿੱਠੀਆਂ ਦੇ ਸੰਗ੍ਰਹਿ **'ਮਕਤੂਬਾਤਿ-ਇਮਾਮੀ ਰਬਾਨੀ'** ਦੀ ਚਿੱਠੀ ਨੇ 193 ਵਿੱਚ ਜੋ ਉਸ ਨੇ ਸ਼ੇਖ ਫਰੀਦ ਬੁਖਾਰੀ ਨੂੰ ਲਿਖੀ ਵਿੱਚ ਇਸ ਤਰ੍ਹਾਂ ਕੀਤਾ ਹੈ :

ਗੋਇੰਦਵਾਲ ਦੇ ਇਸ ਭਰਿਸ਼ਟ ਕਾਫਰ (ਗੁਰੂ ਅਰਜਨ ਦੇਵ ਜੀ) ਦੀ ਮੌਤ ਸਾਡੀ ਇੱਕ ਵੱਡੀ ਪ੍ਰਾਪਤੀ ਅਤੇ ਜਿੱਤ ਹੈ। ਇਸ ਨਾਲ ਘ੍ਰਿਣਤ ਹਿੰਦੂਆਂ ਨੂੰ ਵੀ ਇੱਕ ਵੱਡੀ ਜਲਾਲਤ ਭਰੀ ਹਾਰ ਹੋਈ ਹੈ। "

ਗੁਰੂ ਅਰਜਨ ਦੇਵਜੀ ਦਾ ਸਾਰਾ ਜੀਵਨ ਕੌਮ ਨੂੰ ਜਿੰਦਗੀ ਦੇਣ ਵਾਲਾ ਸੀ ਤੇ ਆਪ ਦੀ ਸ਼ਹੀਦੀ ਹਮੇਸ਼ਾਂ ਹੀ ਜਿੰਦਗੀ ਬਖਸ਼ਦੀ ਰਹੇਗੀ। ਇਸ ਸ਼ਹਾਦਤ ਨੂੰ ਲਤੀਫ, ਟਰੰਪ ਤੇ ਹੋਰ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਦਾ ਟਰਨਿੰਗ ਪੁਆਇੰਟ (ਮੋੜਵਾਂ ਰਾਹ) ਕਿਹਾ ਹੈ। ਇਸ ਸ਼ਹਾਦਤ ਨੇ ਭਗਤੀ ਦੇ ਨਾਲ ਸ਼ਕਤੀ ਨੂੰ ਵੀ ਜਨਮ ਦਿੱਤਾ। ਜਾਂ ਇਹ ਕਹਿ ਲਈਏ ਕਿ ਗੁਰਬਾਣੀ ਦੇ ਯੁੱਗ ਨਾਲ ਕੁਰਬਾਨੀ ਦਾ ਯੁੱਗ ਵੀ ਸ਼ੁਰੂ ਹੋ ਗਿਆ। ਡਾ. ਗੋਕਲ ਚੰਦ ਨਾਰੰਗ ਨੇ ਠੀਕ ਹੀ ਲਿਖਿਆ ਹੈ ਕਿ ਸਿੱਖਾਂ ਉਤੇ ਤਸੀਹਿਆਂ ਦਾ ਕਾਂਡ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਸ਼ੁਰੂ ਹੋ ਗਿਆ ਸੀ। ਸਿੱਖਾਂ ਵਿੱਚ ਜਜ਼ਬਾ ਏਨਾ ਭਰ ਗਿਆ ਕਿ ਉਹ ਹੱਸ ਹੱਸ ਕੇ ਤਸੀਹੇ ਝੱਲਦੇ ਪਰ ਸਿੱਖੀ ਨੂੰ ਆਂਚ ਨਾ ਆਉਣ ਦਿੰਦੇ। **'ਪਹਿਲਾਂ ਮਰਨ ਕਬੂਲ, ਜੀਵਨ ਕੀ ਛਡਿ ਆਸ'** ਸਿੱਖੀ ਵਿੱਚ ਦਾਖਲ ਹੋਣ ਲਈ ਪਹਿਲਾ ਕਦਮ ਬਣ ਗਿਆ। ਇਸ ਸ਼ਹਾਦਤ ਨੇ ਕੌਮ ਵਿੱਚ ਮੌਤ ਦਾ ਡਰ ਖਤਮ ਕਰਕੇ ਸ਼ਹਾਦਤ ਦਾ ਜਜਬਾ ਏਨਾ ਭਰ ਦਿੱਤਾ ਕਿ ਸਿੱਖਾਂ ਨੇ ਤਸੀਹੇ ਝੱਲਦੇ ਕਦੇ ਵੀ ਸ਼ਿਕਵੇ ਸ਼ਿਕਾਇਤਾਂ ਜਾਂ ਉਲਾਂਹਮੇ ਨਾ ਦਿੱਤੇ।

ਗੁਰੂ ਹਰਿਗੋਬਿੰਦ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ ਦੋ ਤਲਵਾਰਾਂ ਪਹਿਨੀਆਂ ਇੱਕ ਮੀਰੀ ਦੀ ਅਤੇ ਦੂਜੀ ਪੀਰੀ ਦੀ। ਇਸ ਤਰ੍ਹਾਂ ਆਪ ਨੇ ਭਗਤੀ ਤੇ ਸ਼ਕਤੀ ਨੂੰ ਇੱਕਠਾ ਕਰ ਦਿੱਤਾ। ਜਿਸ ਵਕਤ ਗੁਰੂ ਹਰਿਗੋਬਿੰਦ ਪਾਤਸ਼ਾਹ ਦੀ ਗੁਰਗੱਦੀ ਨਸ਼ੀਨੀ ਦੀ ਰਸਮ ਹੋਈ ਤਾਂ ਢਾਡੀ ਅਬਦੁਲਾ ਤੇ ਨੱਥਾ ਮੱਲ ਨੇ ਦੋ ਤਲਵਾਰਾਂ ਪਹਿਨਣ ਸਮੇਂ ਜੋ ਵਾਰ ਗਾਈ ਉਸ ਵਿੱਚ ਬਿਆਨ ਕੀਤਾ ਕਿ -

**ਦੋ ਤਲਵਾਰਾਂ ਬਧੀਆਂ**
**ਇਕ ਮੀਰੀ ਦੀ ਤੇ ਇੱਕ ਪੀਰੀ ਦੀ॥**
**ਇਕ ਅਜਮਤ ਦੀ, ਇਕ ਰਾਜ ਦੀ,**
**ਇਕ ਰਾਖੀ ਕਰੇ ਵਜੀਰੀ ਦੀ॥**
**ਹਿੰਮਤ ਬਾਹਾਂ ਕੋਟ ਗੜ੍ਹ,**
**ਦਰਵਾਜਾ ਬਲਖ ਬਖੀਰ ਦੀ॥**
**ਨਾਲ ਸਿਪਾਹੀ ਨੀਲ ਨਲ,**
**ਮਾਰ ਦੁਸ਼ਟਾਂ ਕਰੇ ਤਗੀਰ ਜੀ॥**
**ਪਗ ਤੇਰੀ, ਕੀ ਜਹਾਂਗੀਰੀ ਦੀ॥**

ਗੁਰੂ ਹਰਿਗੋਬਿੰਦ ਸਾਹਿਬ ਨੇ ਫੌਜ ਬਨਾਉਣੀ ਸ਼ੁਰੂ ਕੀਤੀ। ਘੋੜੇ ਸ਼ਸਤਰ ਤੇ ਜਵਾਨੀ ਭੇਟ ਕਰਨ ਲਈ ਸੰਗਤਾਂ ਨੂੰ ਉਤਸ਼ਾਹਤ ਕੀਤਾ। ਸ਼ਹੀਦੀ ਤੋਂ ਪਹਿਲਾਂ, ਗੁਰਿਆਈ ਸਮੇਂ ਗੁਰੂ ਅਰਜਨ ਦੇਵ ਜੀ ਨੇ ਹਰਿਗੋਬਿੰਦ ਜੀ ਨੂੰ ਕਿਹਾ ਸੀ ਕਿ ਬੇਟਾ ਕਰੜੇ ਸਮੇਂ ਆ ਰਹੇ ਹਨ। ਜਬਰ ਦਾ ਟਾਕਰਾ ਕਰਨ ਲਈ ਸ਼ਸਤਰਧਾਰੀ ਹੋਣ ਦੀ ਲੋੜ ਹੈ। ਸਤਿਗੁਰੂ ਜੀ ਨੇ ਅਕਾਲ ਤਖਤ ਦੀ ਸਿਰਜਨਾ ਦਾ ਐਲਾਨ ਕਰਕੇ ਹਕੂਮਤ ਨੂੰ ਸਭ ਤੋਂ ਵੱਡੀ ਵੰਗਾਰ ਪਾਈ।

ਅਕਾਲ ਤਖਤ ਤੇ ਦੁਪਹਿਰ ਨੂੰ ਨਗਾਰਾ ਵੱਜਦਾ ਗੱਭਰੂ ਇਕੱਠੇ ਹੁੰਦੇ। ਸ਼ਸਤਰ ਚਲਾਉਣ ਤੇ ਘੋੜ ਸਵਾਰੀ ਦੀ ਸਿੱਖਿਆ ਦਿੱਤੀ ਜਾਂਦੀ ਤੇ ਮੁਕਾਬਲੇ ਵੀ ਹੁੰਦੇ। ਨੌਜੁਆਨਾਂ ਨੂੰ ਉਤਸ਼ਾਹਿਤ ਕਰਨ ਲਈ ਕਈ ਤਰ੍ਹਾਂ ਦੇ ਇਨਾਮ ਦਿੱਤੇ ਜਾਂਦੇ।

ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਸਿੱਖ ਕੌਮ ਵਿੱਚ ਜਾਗਰਤੀ ਲੈ ਆਂਦੀ। ਸਿੱਖ ਜੱਥੇਬੰਦ ਹੋਣੇ ਸ਼ੁਰੂ ਹੋ ਗਏ। ਮਾਨੋ ਸੱਚ ਜੱਥੇਬੰਦ ਹੋਣਾ ਸ਼ੁਰੂ ਹੋ ਗਿਆ ਤੇ ਫਿਰ ਸੱਚ ਤੇ ਖੜ੍ਹੀ ਸੰਗਤ ਨੇ ਬੁਰਾਈਆਂ ਦਾ ਅਤੇ ਜੁਲਮਾਂ ਦਾ ਟਾਕਰਾ ਕੀਤਾ। ਕਮਜ਼ੋਰਾਂ ਤੇ ਲਿਤਾੜਿਆਂ ਜਾਂਦੇ ਵੇਖ ਕੇ ਸਿੱਖਾਂ ਦੇ ਜਜ਼ਬੇ ਜਾਗ ਪੈਂਦੇ ਸਨ ਤੇ ਸਿੱਖ ਨਿਆਸਰਿਆਂ ਨੂੰ ਆਸਰਾ ਤੇ ਨਿਥਾਵਿਆਂ ਨੂੰ ਥਾਂ ਦੇਣ ਲਈ ਬਲਦੀ ਅੱਗ ਵਿੱਚ ਵੀ ਕੁੱਦਣ ਲੱਗ ਪੈਂਦੇ ਸਨ।

—0—

# ਰਹਿਣੀ ਰਹੈ

*ਹਰੀ ਸਿੰਘ ਕੁਵੈਤ ਵਾਲੇ*
*9814007847*

ਹੈਰਾਨੀ ਹੁੰਦੀ ਹੈ ਕਿ ਇੱਕ ਪਾਸੇ ਗੁਰੂ ਨਾਨਕ ਦੇਵ ਜੀ ਨੇ ਜਨੇਊ ਪਹਿਨਣ ਤੋਂ ਇਨਕਾਰ ਕਰ ਦਿੱਤਾ ਅਤੇ ਦੂਸਰੇ ਪਾਸੇ ਔਰੰਗਜ਼ੇਬ ਜ਼ਬਰਨ ਉਤਾਰਨਾ ਚਾਹੁੰਦਾ ਹੈ ਪਰ ਗੁਰੂ ਤੇਗ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਹਿ ਦਿੱਤਾ ਕਿ ਉਤਾਰਨ ਨਹੀਂ ਦੇਵਾਂਗੇ। ਮਹਿਤਾ ਕਾਲੂ ਜੀ ਦੇ ਘਰ ਸਾਰੇ ਰਿਸ਼ਤੇਦਾਰ ਤੇ ਮੁੱਖੀ ਬ੍ਰਹਿਮਣ ਬੈਠੇ ਹਨ ਤੇ ਗੁਰੂ ਨਾਨਕ ਦੇਵ ਜੀ ਦੇ ਜਨੇਊ ਪਾਉਂਣ ਦੀ ਤਿਆਰੀ ਹੋ ਰਹੀ ਸੀ। ਇਹ ਵੇਖ ਕੇ ਗੁਰੂ ਜੀ ਪੰਡਿਤ ਨੂੰ ਕਹਿੰਦੇ ਹਨ ਕਿ ਪੰਡਿਤ ਜੀ ਐਸਾ ਜਨੇਊ ਪਾਵੋ ਜਿਹੜਾ ਕਦੇ ਅੱਗ ਨਾਲ ਸੜੇ ਨਹੀਂ, ਪਾਣੀ ਨਾਲ ਡੁੱਬੇ ਨਹੀਂ ਅਤੇ ਨਾ ਹੀ ਕਦੀ ਟੁਟੇ ਤੇ ਮੈਲਾ ਹੋਵੇ। ਆਪ ਜੀ ਨੇ ਫੁਰਮਾਇਆ:-

**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥**

ਪ੍ਰੰਤੂ ਏਸੇ ਜਨੇਊ ਨੂੰ ਬਚਾਉਣ ਖਾਤਰ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰੇਰਨਾ ਦਿੱਤੀ ਤੇ ਗੁਰੂ ਤੇਗ ਬਹਾਦਰ ਜੀ ਆਪ ਸ਼ਹੀਦ ਹੋ ਗਏ। **"ਤਿਲਕੁ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।"** ਦਰਅਸਲ ਇਸ ਪਿਛੇ ਸਿੱਖੀ ਦੇ ਸਿਧਾਂਤ ਦੀ ਗੱਲ ਹੈ ਕਿ ਕਮਜ਼ੋਰ ਤੇ ਨਿਆਸਰੇ ਬੰਦਿਆਂ ਤੇ ਜ਼ਬਰ ਨਹੀਂ ਬਰਦਾਸ਼ਤ ਕਰਨਾ। ਗੁਰੂ ਜੀ ਚਾਹੁੰਦੇ ਸਨ ਕਿ ਉਨ੍ਹਾਂ ਦੇ ਸਿੱਖ ਬੁਜ਼ਦਿਲ ਨਾ ਬਣ ਜਾਣ। ਇਸ ਲਈ ਪੰਜਾ ਕਕਾਰਾਂ ਵਿੱਚ ਕ੍ਰਿਪਾਨ ਪੁਵਾ ਦਿੱਤੀ ਜਿਹੜੀ ਕਿ ਸੂਰਬੀਰਤਾ ਦੀ ਪ੍ਰੇਰਣਾ ਦਿੰਦੀ ਰਹੇ ਤੇ ਅੰਦਰ ਅਣੱਖ ਦਾ ਮਾਦਾ ਜਗਾਈ ਰੱਖੇ। ਇਸ ਨੂੰ ਬਚਾਉਣ ਲਈ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਜਾ ਕੇ ਸ਼ਹੀਦੀ ਦੇ ਦਿੱਤੀ। ਕਹਿੰਦੇ ਹਨ ਕਿ ਦੁਪਹਿਰ ਤੱਕ ਗੁਰੂ ਜੀ ਦੇ ਧੱੜ ਪਿਆ ਰਿਹਾ ਪਰ ਕੋਈ ਵੀ ਚੁਕਣ ਲਈ ਅੱਗੇ ਨਹੀਂ ਆਇਆ। ਦਿੱਲੀ ਵਿੱਚ ਭਾਵੇਂ ਬਹੁਤ ਸਿੱਖ ਰਹਿੰਦੇ ਸਨ ਪਰ ਸਾਰੇ ਡਰਦੇ ਸਨ ਕਿ ਜੇ ਉਹ ਅੱਗੇ ਆਏ ਤਾਂ ਉਨ੍ਹਾਂ ਨੂੰ ਵੀ ਸ਼ਹੀਦ ਕਰ ਦੇਣਾ ਹੈ।

ਜਦ ਕਦੀ ਕੋਈ ਅਨਹੋਣੀ ਘਟਨਾ ਘੱਟ ਜਾਏ, ਕਿਸੇ ਮਹਾਂਪੁਰਸ਼ ਤੇ ਕੋਈ ਜੁਲਮ ਹੋ ਜਾਵੇ ਤਾਂ ਪ੍ਰਕਿਰਤੀ ਵੀ ਕਰੋਪੀ ਵਿੱਚ ਆ ਜਾਂਦੀ ਹੈ। ਬੜੇ ਜ਼ੋਰ ਦਾ ਤੁਫਾਨ ਆਇਆ। ਉਸ ਵੇਲੇ ਲੱਖੀ ਸ਼ਾਹ ਫੁਰਤੀ ਨਾਲ ਗੁਰੂ ਜੀ ਦਾ ਧੱੜ ਚੁੱਕ ਕੇ ਆਪਣੇ ਗੱਡੇ ਵਿੱਚ ਛੁਪਾ ਕੇ ਆਪਣੇ ਘਰ ਰਕਾਬ ਗੰਜ ਦੇ ਕਸਬੇ ਲੈ ਗਿਆ। ਉਥੇ ਚਿਖਾ ਬਣਾਈ ਤੇ ਉੱਪਰ ਧੱੜ ਰੱਖ ਕੇ ਘਰ ਨੂੰ ਹੀ ਅੱਗ ਲਾ ਦਿੱਤੀ ਤਾਂ ਜੋ ਸਾਰੇ ਸਮਝਣ ਕਿ ਘਰ ਨੂੰ ਅੱਗ ਲੱਗ ਗਈ ਹੈ।

ਦੂਸਰੇ ਪਾਸੇ ਇੱਕ ਗੁਰੂ ਦਾ ਸਿੰਘ ਰੰਘਰੇਟਾ ਕਿਸੇ ਸਿਆਣਪ ਨਾਲ ਗੁਰੂ ਜੀ ਦਾ ਸੀਸ ਚੁੱਕ ਕੇ ਸਿੱਧਾ ਅਨੰਦਪੁਰ ਸਾਹਿਬ ਪੁੱਜ ਗਿਆ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਮਨੇ ਰੱਖ ਦਿੱਤਾ। ਗੁਰੂ ਜੀ ਉਸ ਸਮੇਂ ਨੌ ਸਾਲ ਦੇ ਬੱਚੇ ਸਨ। ਉਹ ਬੋਲੇ **'ਰੰਘਰੇਟੇ ਗੁਰੂ ਕੇ ਬੇਟੇ'**, ਆਸ ਹੈ ਤੈ ਦੇਖਿਆ ਹੋਵੇਗਾ ਕਿ ਸ਼ਹੀਦੀ ਸਮੇਂ ਸਿੱਖ ਬੜੇ ਜ਼ੋਸ਼ ਤੇ ਜਲਾਲ ਵਿੱਚ ਆਏ ਹੋਏ ਸਨ। ਰੰਘਰੇਟੇ ਦਾ ਮੂੰਹ ਫਿਕਾ ਪੈ ਗਿਆ ਤੇ ਬੇਨਤੀ ਕਰਨ ਲੱਗਾ, "ਸੱਚੇ ਪਾਤਸ਼ਾਹ ਐਸੀ ਗੱਲ ਨਹੀਂ। ਸਾਰੇ ਸਿੱਖ ਤਾਂ ਡਰਦੇ ਮਾਰੇ ਕਹਿ ਰਹੇ ਸਨ ਕਿ ਉਹ ਗੁਰੂ ਦੇ ਸਿੱਖ ਨਹੀਂ। ਸੋਚਦੇ ਸਨ ਕਿ ਜੇ ਗੁਰੂ ਨਾਲ ਐਸੀ ਹੋਈ ਹੈ ਤਾਂ ਸਾਡਾ ਕੀ ਹਾਲ ਹੋਵੇਗਾ। ਸਭ ਸਿੱਖੀ ਤੋਂ ਹੀ ਇਨਕਾਰੀ ਹੋ ਰਹੇ ਸਨ।" ਇਹ ਸੁਣ ਕੇ ਗੁਰੂ ਜੀ ਬਹੁਤ ਜੋਸ਼ ਵਿੱਚ ਆਏ ਤੇ ਨੰਗੀ ਤਲਵਾਰ ਨੂੰ ਘੁਮਾਦਿਆਂ ਹੋਇਆ ਕੁਝ ਬਚਨ ਆਖੇ ਜਿਨਾਂ ਨੂੰ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਲਿਖੇ ਹਨ:-

**ਸੁਨ ਕਰ ਸ੍ਰੀ ਕਲਗੀਧਰ ਐਸੇ।**
**ਬੈਨੋ ਗਰਜਤ ਜਲ ਧਰ ਜੈਸੇ।**

**ਅਬ ਇਕ ਐਸੋ ਪੰਥ ਬਨਾਊ।**
**ਸਗਲ ਜਗਤ ਵਿਖੇ ਬਹੁ ਬਿਧਿ ਭਾਊ।**
**ਲਾਖੋ ਨਰ ਜਰਾ ਕੇ ਇਕ ਥਾਏ।**
**ਤਾ ਮਹਿ ਮਿਲੇ ਏਕ ਸਿੱਖ ਜਾਏ।**

ਕਲਗੀਧਰ ਪਿਤਾ ਜੀ ਬੋਲੇ, "ਮੈਂ ਹੁਣ ਇੱਕ ਐਸੇ ਪੰਥ ਦੀ ਸਾਜਨਾ ਕਰਾਂਗਾ ਕਿ ਮੇਰਾ ਸਿੱਖ ਜੇ ਕਿਧਰੇ ਲੱਖਾਂ ਵਿੱਚ ਵੀ ਖੜਾ ਹੋਵੇ ਤਾਂ ਦੂਰੋਂ ਹੀ ਪਹਿਚਾਂਣਿਆ ਜਾਵੇਗਾ। ਸਿੱਖੀ ਦੀ ਤਸਵੀਰ ਤੇ ਰੂਪ ਰੇਖਾ ਹੀ ਐਸੀ ਬਣਾਂਵਾ ਕਿ ਜੇ ਕਿਧਰੇ ਇਹ ਮੂਹੋਂ ਆਖੇ ਵੀ ਕਿ ਮੈਂ ਸਿੱਖ ਨਹੀਂ ਹਾਂ ਤਾਂ ਵੀ ਕਿਸੇ ਨੇ ਮੰਨਣਾ ਨਹੀਂ।"

ਗੁਰੂ ਤੇਗ ਬਹਾਦਰ ਜੀ ਹੀ ਇੱਕ ਐਸੇ ਮਹਾਂਪੁਰਸ਼ ਹਨ ਕਿ ਜਿਨ੍ਹਾਂ ਦੀ ਯਾਦ ਵਿੱਚ ਦੋ ਸੀਸ ਗੰਜ ਗੁਰਦੁਆਰੇ ਕਾਇਮ ਹਨ। ਇੱਕ ਦਿੱਲੀ ਵਿੱਚ ਜਿੱਥੇ ਗੁਰੂ ਜੀ ਸ਼ਹੀਦ ਕੀਤੇ ਗਏ ਤੇ ਦੂਸਰਾ ਅਨੰਦਪੁਰ ਸਾਹਿਬ ਵਿੱਚ ਜਿੱਥੇ ਉਨ੍ਹਾਂ ਦੇ ਸੀਸ ਦਾ ਸਸਕਾਰ ਕੀਤਾ ਗਿਆ।

ਇਸੇ ਮਕਸਦ ਨੂੰ ਸਾਹਮਣੇ ਰੱਖਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਦੀ ਵਿਸਾਖੀ ਵਾਲੇ ਦਿਨ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਖਾਲਸਾ ਪੰਥ ਸਾਜਿਆ ਤੇ ਆਪਣੇ ਸਿੱਖਾਂ ਨੂੰ ਸਿੰਘ ਬਣਾ ਦਿੱਤਾ। ਫਿਰ ਪੰਜ ਪਿਆਰਿਆਂ ਪਾਸੋ ਆਪ ਅੰਮ੍ਰਿਤ ਪਾਨ ਕਰ ਕੇ ਗੁਰੂ ਚੇਲੇ ਵਾਲਾ ਭੇਦ ਮਿਟਾ ਦਿੱਤਾ ਤੇ ਸਾਹਿਬਾਂ ਨੇ ਬਚਨ ਆਖੇ "ਮੈ ਤੁਹਾਡਾ ਗੁਰੂ ਸੀ ਪਰ ਹੁਣ ਤੁਸੀ ਮੇਰੇ ਗੁਰੂ ਕਿਉਂਕਿ ਜੇ ਤੁਸੀਂ ਸਿੱਖ ਬਣੇ ਰਹੇ ਤੇ ਮੈਂ ਗੁਰੂ ਤਾਂ ਫਿਰ ਬਰਾਬਰੀ ਤਾਂ ਨਾ ਹੋਈ ? ਬਾਬਾ ਨਾਨਕ ਨੇ ਉਸ ਸਿੱਖੀ ਦੀ ਬੁਨਿਆਦ ਰੱਖੀ ਸੀ ਜਿੱਥੇ ਬਰਾਬਰੀ ਹੋ ਜਾਏ।"

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਇੱਕ ਵਿਧਾਨ ਦਿੱਤਾ **"ਇਕੁ ਨਾਮੁ ਬੋਵਹੁ ਬੋਵਹੁ"** ਅਰਥਾਤ ਇੱਕ ਨਾਮ ਦੀ ਖੇਤੀ ਬੀਜੀ ਜਿਸ ਨੂੰ ਨੌਵੇਂ ਪਾਤਸ਼ਾਹ ਤੱਕ ਸਾਰੇ ਗੁਰੂ ਸਾਹਿਬਾਨ ਇਸ ਨੂੰ ਪ੍ਰਫੁਲਤ ਕਰਨ ਲਈ ਸਮੇਂ ਸਮੇਂ ਸਿਰ ਯੋਗ ਦਾਨ ਪਾਉਂਦੇ ਰਹੇ। ਆਖਰ ਗੁਰੂ ਗੋਬਿੰਦ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਉਹ ਖੇਤੀ ਤਿਆਰ ਹੋ ਗਈ ਹੈ ਤੇ ਉਸ ਨੂੰ ਕੋਈ ਵੱਢ ਕੇ ਨਾ ਲੈ ਜਾਵੇ। ਇਸ ਲਈ ਜ਼ਰੂਰੀ ਸੀ ਚਾਰੇ ਪਾਸੇ ਵਾੜ ਦਿੱਤੀ ਜਾਵੇ। ਵਾੜ ਨੂੰ ਭਾਵੇਂ ਫੁੱਲ ਜਾਂ ਫੱਲ ਨਹੀਂ ਲੱਗਦੇ ਪਰ ਖੇਤੀ ਦੀ ਹਿਫਾਜ਼ਤ ਜ਼ਰੂਰ ਕਰਦੀ ਹੈ। ਗੁਰਬਾਣੀ ਵੀ ਇਹ ਸਪੱਸ਼ਟ ਕਰਦੀ ਹੈ:-

**ਰਹਤ ਰਹਤ ਰਹਿ ਜਾਹਿ ਬਿਕਾਰਾ॥**
**ਗੁਰ ਪੂਰੇ ਕੈ ਸਬਦਿ ਅਪਾਰਾ॥**

*(ਅੰਗ 259)*

ਗੁਰੂ ਦਾ ਸ਼ਬਦ ਮੰਨ ਕੇ ਤੇ ਰਹਿਤਾਂ ਨੂੰ ਧਾਰਨ ਕਰਕੇ ਇਕ ਦਿਨ ਬੰਦਾ ਸਹਿਜੇ ਸਹਿਜੇ ਵਿਕਾਰਾਂ ਤੋਂ ਬਚ ਸਕਦਾ ਹੈ ਅਤੇ ਸਿੱਖੀ ਦਾ ਅਸਲੀ ਰੂਪ ਪ੍ਰਗਟ ਹੋ ਜਾਂਦਾ ਹੈ।

ਇਹ ਪੰਜ ਕਕਾਰ ਤੇ ਚਾਰ ਰਹਿਤਾਂ ਜੋ ਗੁਰੂ ਜੀ ਨੇ ਆਪਣੇ ਸਿੱਖਾਂ ਦੀ ਝੋਲੀ ਵਿੱਚ ਪਾਈਆਂ, ਇਹ ਖੇਤੀ ਦੇ ਚਾਰੇ ਪਾਸੇ ਵਾੜ ਦਾ ਕੰਮ ਕਰਦੀਆਂ ਹਨ ਤੇ ਇਨ੍ਹਾਂ ਤੋਂ ਧਰਮ ਦੀ ਪ੍ਰੇਰਨਾ ਮਿਲੇਗੀ। ਹੁਣ ਸਿੱਖੀ ਦਾ ਲਿਬਾਸ ਹੋਵੇ , ਮੁਖੜੇ ਤੇ ਸੁੰਦਰ ਦਾੜਾ ਦਾ ਪ੍ਰਕਾਸ਼ ਗੁਰੂ ਦੀ ਮੋਹਰ ਹੋਵੇ, ਅੰਦਰ ਸਿੱਖੀ ਦਾ ਅਹਿਸਾਸ ਹੋਵੇ ਤੇ ਨਾਮ ਦੀ ਖੇਤੀ ਬੀਜਦਾ ਹੋਵੇ ਤਾ ਕੋਈ ਭੈੜਾ ਕੰਮ ਕਰਨ ਜਾਂ ਸ਼ਰਾਬ ਪੀਣ ਵੇਲੇ ਸ਼ਰਮ ਆਵੇਗੀ ਤਾਂ ਜ਼ਰੂਰ ਸੁਚੇਤ ਹੋ ਜਾਵੇਗਾ।

ਪੰਜਾ ਰਹਿਤਾਂ ਵਿਚੋਂ ਕੇਸ ਸਿਰਮੌਰ ਹਨ। ਕੇਸ ਮਹਾਨ ਗੁਰੂ ਦੀ ਮਹਾਨ ਬਖਸ਼ਿਸ਼ ਹਨ। ਜਿਵੇਂ ਕਿ ਇਕ ਫਰੇਮ ਦੀਆਂ ਚਾਰ ਪਟੀਆਂ ਤੇ ਪੰਜਵਾਂ ਸੀਸ ਹੁੰਦਾ ਹੈ ਤਿਵੇਂ ਸਿੱਖੀ ਦੀ ਤਸਵੀਰ ਵਿੱਚ ਕੰਘਾ, ਕਛਿਹਰਾ, ਕੜਾ ਤੇ ਕ੍ਰਿਪਾਨ ਤਾਂ ਫਰੇਮ ਹਨ ਤੇ ਪੰਜਵੇਂ ਕੇਸ ਸੀਸੇ ਵਾਂਗ ਹਨ। ਜੇ ਹੁਣ ਤਸਵੀਰ ਦਾ ਸ਼ੀਸ਼ਾ ਹੀ ਟੁਟਿਆ ਹੋਇਆ ਹੈ ਤਾਂ ਕੋਈ ਵੀ ਉਸ ਨੂੰ ਕਮਰੇ ਵਿੱਚ ਲਗਾਉਣਾ ਪਸੰਦ ਨਹੀਂ ਕਰੇਗਾ। ਜਿਵੇਂ ਤਸਵੀਰ ਦਾ ਸੀਸਾ ਨਾਜਕ ਤੇ ਜ਼ਰੂਰੀ ਹੁੰਦਾ ਹੈ ਤਿਵ੍ਹੇ ਕੇਸ ਹਨ। ਕੇਸਾਂ ਦੀ ਬੇਅਦਬੀ ਸਿੱਖੀ ਸਰੂਪ ਨੂੰ ਦਾਗ ਲੱਗਾ ਦਿੰਦੀ ਹੈ। ਕੁਰਹਿਤਾ ਵਿੱਚ ਕੇਸਾਂ ਦੀ ਬੇਅਦਬੀ ਕਰਨ ਵਾਲੇ ਨੂੰ ਪਤਿਤ ਕਿਹਾ ਜਾਂਦਾ ਹੈ।

ਇੱਕ ਵਾਰੀ ਸਿੱਖਾਂ ਨੇ ਗੁਰੂ ਜੀ ਪਾਸੋ ਪੁਛਿਆ ਸੀ ਕਿ ਤੁਸੀਂ ਗੁਰਗੱਦੀ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਦਿੱਤੀ ਹੈ ਪਰ ਜੇ ਕਦੇ ਸਾਡਾ ਦਿਲ ਆਪ ਜੀ ਦੇ ਸਰੂਪ ਦੇ ਦਰਸ਼ਨ ਕਰਨ ਨੂੰ ਕਰੇ ਤਾਂ ਫਿਰ ਕੀ ਕਰੀਏ ? ਗੁਰੂ ਜੀ ਨੇ ਉੱਤਰ ਦਿੱਤਾ ਸੀ ਕਿ ਜੇ ਮੇਰੇ ਮਗਰੋਂ ਮੇਰੇ ਦਰਸ਼ਨ ਕਰਨੇ ਹੋਣ ਤਾਂ ਪੰਜ ਰਹਿਤਵਾਨ, ਨਿਤ ਨੇਮੀ ਸਿੰਘਾਂ ਵਿੱਚ ਹੋਣਗੇ। ਜੇਕਰ

ਪੰਜ ਨਾ ਮਿਲ ਸਕਣ ਤਾਂ ਇੱਕ ਵਿਚੋਂ ਵੀ ਹੋ ਸਕਦੇ ਹਨ। ਇਥੋਂ ਤੱਕ ਕਿ ਉਨ੍ਹਾਂ ਨੇ ਹੋਰ ਛੋਟ ਵੀ ਦਿੱਤੀ ਕਿ ਜੇ ਇੱਕ ਵੀ ਨਾ ਮਿਲ ਸਕੇ ਤਾਂ ਐ ਗੁਰਸਿੱਖ ਤੂੰ ਆਪ ਹੀ ਅੰਮ੍ਰਿਤ ਵੇਲੇ ਉਠੀ, ਇਸ਼ਨਾਨ ਕਰੀ ਤੇ ਸਾਰੇ ਕਰਾਰ ਸਜਾਈ ਅਤੇ ਜਦ ਸੀਸੇ ਵਿੱਚ ਆਪਣਾ ਮੁਖੜਾ ਵੇਖੇਗਾ ਤਾਂ ਮੈਨੂੰ ਮੇਰੇ ਦਰਸ਼ਨ ਹੋਣਗੇ।

ਹੁਣ ਐਸੇ ਦਰਸ਼ਨ ਕਰਨ ਲਈ ਤਾਂ ਦਾੜ੍ਹੀ ਖੁਲ੍ਹੀ ਹੀ ਹੋਣੀ ਚਾਹੀਦੀ ਹੈ। ਕਈ ਵਾਰ ਅਸੀਂ ਕਹਿੰਦੇ ਹਾਂ ਕਿ ਖੁਲ੍ਹੀ ਦਾੜ੍ਹੀ ਕੰਮ ਕਰਨ ਵਾਲੇ ਰੁਕਾਵਟ ਪਾਉਂਦੀ ਹੈ। ਜ਼ਰਾ ਸੋਚੋ ਜੇਕਰ ਜਨਰਲ ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਵਰਗਿਆਂ ਨੂੰ ਲੰਬਾ ਖੁਲ੍ਹਾ ਦਾੜਾ ਜੰਗਾਂ ਵਿੱਚ ਕੋਈ ਰੁਕਾਵਟ ਨਹੀਂ ਬਣਦਾ ਰਿਹਾ ਤਾਂ ਹੋਰ ਕੰਮਾਂ ਦੀ ਤਾਂ ਗੱਲ ਹੀ ਨਾ ਕਰੋ। ਇਹ ਸਭ ਬਹਾਨੇ ਹਨ, ਜਿੱਥੇ ਸੱਚਾ ਸਿਦਕ ਤੇ ਸਰਧਾ ਹੋਵੇ ਸਭ ਕੁਝ ਹੋ ਸਕਦਾ ਹੈ।

ਮੈਂ ਖੁਦ ਆਪਣੇ ਜੀਵਨ ਵਿੱਚ ਵੇਖਿਆ ਹੈ ਕਿ ਜਦ 50 ਸਾਲ ਦੀ ਉਮਰ ਤੋਂ ਬਾਅਦ ਦਾੜ੍ਹੀ ਖੁਲ੍ਹੀ ਰੱਖੀ ਸੀ ਤਾਂ ਇੱਕ ਨਵਾਂ ਅਨੁਭਵ ਮਹਿਸੂਸ ਹੋਇਆ ਸੀ। ਮੈਂ 28 ਸਾਲ ਕੁਵੈਤ ਰਿਹਾ ਹਾਂ ਤੇ ਪੰਜ ਸਾਲ ਦਾੜ੍ਹੀ ਖੁਲ੍ਹੀ ਰੱਖਕੇ ਬੜੇ ਫਖਰ ਨਾਲ ਸਾਰੇ ਫਿਰਦਾ ਰਿਹਾ ਹਾਂ। ਇਸ ਇਸਲਾਮੀ ਦੇਸ਼ ਵਿੱਚ ਵੀ ਕਦੀ ਕੋਈ ਦਿੱਕਤ ਨਹੀਂ ਆਈ ਸਗੋਂ ਸਾਰੇ ਹਾਜ਼ੀ ਸਾਹਿਬ ਕਹਿਕੇ ਬੁਲਾਉਂਦੇ ਸਨ। ਮੈਂ ਮਹਿਸੂਸ ਕੀਤਾ ਹੈ ਕਿ ਜਿੱਥੇ ਇਸ ਖੁਲ੍ਹੀ ਦਾੜ੍ਹੀ ਤੇ ਗੁਰਸਿੱਖੀ ਬਾਣੇ ਨੇ ਮੈਨੂੰ ਕਈ ਵਾਰ ਸਤਿਕਾਰ ਦਿਵਾਇਆ ਹੈ ਉੱਥੇ ਕਈ ਵਾਰੀ ਬੁਰੇ ਕੰਮ ਕਰਨ ਵੇਲੇ ਸਾਵਧਾਨ ਵੀ ਕੀਤਾ ਹੈ। ਦਾੜ੍ਹੀ ਖੁਲ੍ਹੀ ਰੱਖਣ ਵਿੱਚ ਜੋ ਰਾਜ ਤੇ ਸਵਾਦ ਹੈ, ਉਹ ਦਾੜ੍ਹੀ ਖੁਲ੍ਹੀ ਰੱਖਕੇ ਹੀ ਪਤਾ ਲੱਗ ਸਕਦਾ ਹੈ।

ਕਈ ਅੰਮ੍ਰਿਤਧਾਰੀ ਸੱਜਣ ਕੇਸਾਂ ਨੂੰ ਬਸਮਾ ਜਾਂ ਮਹਿੰਦੀ ਲਗਾਉਣਾ ਕੁਰਹਿਤ ਨਹੀਂ ਸਮਝਦੇ ਪਰ ਐਸਾ ਨਹੀਂ ਹੈ। ਕੇਸ ਕੱਟਣੇ ਵਾਂਗ, ਕੇਸ ਕਾਲੇ ਕਰਨੇ ਜਾਂ ਪੁੱਟਣੇ ਕੁਰਹਿਤਾਂ ਵਿੱਚ ਹੀ ਆ ਜਾਂਦੇ ਹਨ। ਬੁਢ਼ਾਪੇ ਆਉਣ ਕਾਰਨ ਕੁਦਰਤ ਕੇਸਾਂ ਨੂੰ ਸਫੇਦ ਕਰ ਰਹੀ ਹੈ ਪਰ ਸਾਡਾ ਅੰਦਰੋਂ ਦਿਲ ਅੱਜੇ ਕਾਲਾ ਹੈ ਤੇ ਉਹ ਕਾਲਖ ਬਾਹਰ ਆ ਜਾਂਦੀ ਹੈ। ਅਸੀਂ ਕੇਸ ਕਾਲੇ ਕਰਕੇ ਆਪਣੇ ਆਪ ਨੂੰ ਝੂਠੀ ਤਸਲੀ ਦਿੰਦੇ ਰਹਿੰਦੇ ਹਾਂ ਕਿ ਘਬਰਾਓ ਨਹੀਂ ਅਸੀਂ ਅੱਜੇ ਜਵਾਨ ਹਾਂ। ਪਰ ਜ਼ਰਾ ਖਿਆਲ ਰਹੇ ਕਿ ਸਾਡੇ ਐਸਾ ਯਤਨ ਨਾਲ ਇਹ ਬੁਢਾਪਾ ਛਪਾਇਆ ਨਹੀਂ ਜਾ ਸਕਦਾ ਕਿਉਂਕਿ ਇਹ ਤਾਂ ਸਰੀਰ ਦੇ ਹੋਰ ਸਾਰੇ ਅੰਗਾਂ ਤੋਂ ਪ੍ਰਗਟ ਹੋਣ ਲੱਗ ਜਾਂਦਾ ਹੈ। ਕਹਿੰਦੇ ਹਨ ਕਿ ਇੱਕ ਦਿਨ ਬਾਦਸ਼ਾਹ ਅਕਬਰ ਆਪਣੀ ਦਾੜ੍ਹੀ ਰੰਗ ਰਹੇ ਸਨ ਤੇ ਬੀਰਬਲ ਪਾਸ ਆ ਕੇ ਖੜਾ ਹੋ ਗਿਆ। ਅਕਬਰ ਨੇ ਪੁਛਿਆ "ਬੀਰਬਲ, ਦਾੜ੍ਹੀ ਰੰਗਣ ਨਾਲ ਕੋਈ ਦਿਮਾਗੀ ਖਰਾਬੀ ਤਾਂ ਨਹੀਂ ਹੁੰਦੀ ?" ਸਿਆਣੇ ਬੀਰਬਲ ਨੇ ਅੱਗੋ ਉਤਰ ਦਿੱਤਾ, "ਜਹਾਪਨਾਹ ! ਸੱਜ ਜਾਣੋ ਦਾੜ੍ਹੀ ਰੰਗਣ ਵਾਲਿਆ ਦੇ ਸਿਰ ਵਿੱਚ ਦਿਮਾਗ ਹੀ ਨਹੀਂ ਹੁੰਦਾ ਤਾਂ ਫਿਰ ਖਰਾਬੀ ਵਾਲੀ ਤਾਂ ਕੋਈ ਗੱਲ ਹੀ ਨਾ ਰਹੀ।"

ਕੇਸ ਦਾੜ੍ਹੀ ਸਾਡੇ ਮੁਖੜੇ ਤੇ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਬੇਅੰਤ ਸ਼ਹੀਦਾਂ ਦੇ ਖੂਨ ਵਿੱਚ ਡਬੋ ਕੇ ਲਗਾਈ ਹੋਈ ਮੋਹਰ ਹੈ। ਮੋਹਰ ਵੀ ਆਪਣੀ ਕੀਮਤ ਹੁੰਦੀ ਹੈ। ਜਿਵੇਂ ਕਿਸੇ ਨੋਟ ਉਪਰ ਸਰਕਾਰ ਦੀ ਮੋਹਰ ਨਾ ਹੋਵੇ ਤਾਂ ਫਿਰ ਉਹ ਤਾਂ ਕਾਗਜ਼ ਹੀ ਰਹਿ ਗਿਆ। ਇਸੇ ਤਰ੍ਹਾਂ ਹੁਣ ਕਿਸੇ ਸਿੱਖ ਦੇ ਮੁਖੜੇ ਤੇ ਇਹ ਮੋਹਰ ਨਾ ਹੋਵੇ ਤਾਂ ਉਸ ਨੂੰ ਸਿੱਖ ਅਖਵਾਉਣ ਦਾ ਕੋਈ ਹੱਕ ਨਹੀਂ।

ਗੁਰੂ ਸਾਹਿਬ ਵੱਲੋਂ ਕੇਸਾਂ ਦੀ ਸਾਡੇ ਤੇ ਮਹਾਨ ਬਖਸ਼ਿਸ਼ ਦਾ ਖਿਆਲ ਕਰਦੇ ਹੋਏ ਸਾਨੂੰ ਇਨ੍ਹਾਂ ਦਾ ਵੱਧ ਤੋਂ ਵੱਧ ਸਤਿਕਾਰ ਕਰਨਾ ਚਾਹੀਦਾ ਹੈ। ਸਾਨੂੰ ਹਰ ਸਮੇਂ ਆਪਣਾ ਸਿਰ ਤੇ ਛੋਟੀ ਦਸਤਾਰ ਬਨ੍ਹ ਕੇ ਰੱਖਣੀ ਚਾਹੀਦੀ ਹੈ ਤਾਂ ਜੋ ਮਿੱਟੀ ਘੱਟਾ ਨਾ ਪੈ ਸਕੇ। ਭੋਜਨ ਕਦੇ ਵੀ ਨੰਗੇ ਸਿਰ ਨਹੀਂ ਛੱਕਣਾ ਚਾਹੀਦਾ। ਇਸੇ ਤਰ੍ਹਾਂ ਬੀਬੀਆਂ ਨੂੰ ਹਮੇਸ਼ਾਂ ਸਿਰ ਉਪਰ ਚੁੰਨੀ ਕਰਕੇ ਰੱਖਣੀ ਚਾਹੀਦੀ ਹੈ। ਚੁੰਨੀ ਗੱਲ ਵਿੱਚ ਪਾਉਣ ਵਾਸਤੇ ਨਹੀਂ ਹੁੰਦੀ ਜਿਵੇਂ ਕਿ ਆਮ ਅੱਜ ਕਲ੍ਹ ਪਾਈ ਫਿਰਦੀਆਂ ਹਨ। ਹਾਂ ਹੋਰ ਜ਼ਰਾ ਖਿਆਲ ਰਹੇ ਕਿ ਗੁਰਸਿੱਖ ਲਈ ਟੋਪੀ ਜਾਂ ਹੈਟ ਪਹਿਨਣਾ ਗੁਰਮਤਿ ਵਿੱਚ ਵਰਜਿਤ ਹਨ।

ਹੋਰ ਆਮ ਵੇਖਦੇ ਹਾਂ ਕਿ ਬਹੁਤੇ ਸਿੰਘ ਤੇ ਸਿੰਘਣੀਆਂ ਆਪਣੇ ਨਾਮਾਂ ਨਾਲ ਗੁਰੂ ਦਾ ਬਖਿਸ਼ਆ ਹੋਇਆ ਅਸਲੀ

ਨਾਮ 'ਸਿੰਘ' ਜਾਂ 'ਕੌਰ' ਨਹੀਂ ਲਗਾਂਦੇ ਤੇ ਸਗੋਂ ਆਪਣੀ ਮਰਜ਼ੀ ਨਾਲ ਆਪਣੀ ਜਾਤ ਨੂੰ ਅੱਗੇ ਕਰਦੇ ਹਨ ਜਿਵੇਂ ਕਰਤਾਰ ਵਿਰਦੀ ਜਾਂ ਮਨਪ੍ਰੀਤ ਭਾਟਿਆ। ਇਸ ਤੋਂ ਇਹ ਵੀ ਪਤਾ ਨਹੀਂ ਲੱਗਦਾ ਕਿ ਇਹ ਨਾਮ ਕਿਸੇ ਸਿੰਘ ਦਾ ਜਾਂ ਸਿੰਘਣੀ ਦਾ ਹੈ। ਸਿੰਘ ਦਾ ਅਰਥ ਸ਼ੇਰ ਤੇ ਕੌਰ ਦਾ ਕੰਵਰ ਹੁੰਦਾ ਹੈ। ਪੁਰਾਣੇ ਸਮਿਆਂ ਵਿੱਚ ਰਾਜਿਆਂ ਮਹਾਰਾਜਿਆਂ ਦੀਆਂ ਧੀਆਂ ਨੂੰ ਬੜੇ ਸਤਿਕਾਰ ਨਾਲ ਕੰਵਰ ਜਾਂ ਕੁਮਾਰ ਨਾਮ ਨਾਲ ਬੁਲਾਇਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਤੇ ਸਿੰਘਣੀਆਂ ਨੂੰ ਅੰਮ੍ਰਿਤ ਛਕਾ ਇਹ ਉਪਾਦੀਆਂ ਦੀ ਬਖਸ਼ਿਸ਼ ਕੀਤੀ ਸੀ। ਗੱਲ ਕੀ, ਕਿ ਸਾਡੇ ਅੱਧੇ ਨਾਮ ਦੀ ਚੋਣ ਤਾਂ ਗੁਰੂ ਸਾਹਿਬ ਨੇ ਹੀ ਕਰ ਦਿੱਤੀ ਹੈ ਬੱਸ ਅੱਧੇ ਦੀ ਅਸੀਂ ਕਰਨੀ ਹੁੰਦੀ ਹੈ। ਜੇ ਅਸੀਂ ਗੁਰੂ ਜੀ ਦੀ ਏਨੀ ਛੋਟੀ ਜਿਹੀ ਗੱਲ ਨਹੀਂ ਮਨ ਸਕਦੇ ਤਾਂ ਜ਼ਰਾ ਸੋਚੋ ਕਿ ਅਸੀਂ ਸਿੱਖੀ ਤੋਂ ਕਿਨੇ ਦੂਰ ਜਾ ਰਹੇ ਹਾਂ ?

ਇਹ ਠੀਕ ਹੈ ਕਿ ਸਾਨੂੰ ਇਸ ਸਿੱਖੀ ਲਈ ਕੋਈ ਕੁਰਬਾਨੀ ਨਹੀਂ ਕਰਨੀ ਪਈ। ਪਰ ਯਾਦ ਰਹੇ ਕਿ ਪਹਿਲੇ ਨੌ ਗੁਰੂ ਸਾਹਿਬਾਨ ਨੇ ਆਪੋ ਆਪਣੇ ਸਮੇਂ, ਸਿੱਖੀ ਦੇ ਬੂਟੇ ਨੂੰ ਪ੍ਰਫੁਲਤ ਕਰਨ ਲਈ ਯੋਗਦਾਨ ਪਾਏ ਤੇ ਕੁਰਬਾਨੀਆਂ ਕੀਤੀਆਂ। ਫਿਰ ਦਸਵੇਂ ਪਾਤਸ਼ਾਹ ਨੇ ਆਪਣੇ ਮਾਤਾ-ਪਿਤਾ, ਪੁੱਤਰ, ਪਰਿਵਾਰ ਅਤੇ ਅਣਗਿਣਤ ਪਿਆਰੇ ਗੁਰਸਿੱਖਾਂ ਦੀਆਂ ਜਾਨਾਂ ਕੁਰਬਾਨ ਕਰਕੇ ਇਸ ਬੂਟੇ ਨੂੰ ਉਨ੍ਹਾਂ ਦੇ ਲਹੂ ਨਾਲ ਸਿੰਜਿਆ ਸੀ। ਸਾਨੂੰ ਇਹ ਸਿੱਖੀ ਸਰੂਪ ਦੇਣ ਖਾਤਰ ਗੁਰੂ ਸਾਹਿਬ ਨੇ ਆਪਣਾ ਸਭ ਕੁਝ ਲੁੱਟਾ ਦਿੱਤਾ ਤੇ ਆਪ ਖੁੱਦ ਨੰਗੇ ਪੈਰੀਂ ਜੰਗਲਾਂ ਵਿੱਚ ਘੁੰਮਦੇ ਅਤੇ ਠੋਕਰਾਂ ਖਾਂਦੇ ਰਹੇ। ਨਿਸ਼ਾਨਾ ਕੇਵਲ ਇਹੋ ਹੀ ਸੀ ਕਿ ਮੇਰੇ ਸਿੱਖ, ਸਿੱਖੀ ਸਰੂਪ ਵਿੱਚ ਰਹਿੰਦੇ ਹੋਏ ਆਪਣੀ ਸ਼ਾਨ ਤੇ ਅੰਣਖ ਨਾਲ ਸਾਰੇ ਸੰਸਾਰ ਵਿੱਚ ਸਿੱਖੀ ਦਾ ਨਾਮ ਰੌਸ਼ਨ ਕਰਨ।

ਜ਼ਰਾ ਆਪਣੇ ਅੰਦਰ ਝਾਤੀ ਮਾਰੀਏ ਕਿ ਅਸੀਂ ਕਿੰਨੇ ਅਕ੍ਰਿਤਘਣ ਹਾਂ ਕਿ ਇਸ ਵਡਮੁੱਲੀ ਸਿੱਖੀ ਦੀ ਕਦਰ ਨਹੀਂ ਕਰਦੇ ਕਿਉਂਕਿ ਇਹ ਸਾਨੂੰ ਬੈਠੇ ਬਿਠਾਇਆ ਬਿਨਾਂ ਕੁਝ ਕੁਰਬਾਨੀ ਕੀਤਿਆਂ ਮਿਲ ਗਈ ਹੈ। ਇਸ ਲਈ ਮਜਬੂਰਨ ਕਹਿਣਾ ਪੈਂਦਾ ਹੈ ਕਿ ਜੋ ਚੀਜ਼ ਮੁਫਤ ਜਾਂ ਆਸਾਨੀ ਨਾਲ ਪ੍ਰਾਪਤ ਹੋ ਜਾਵੇ ਤਾਂ ਬੰਦੇ ਦੀ ਫਿਤਰਤ ਹੈ ਕਿ ਉਸ ਦੀ ਕਦਰ ਨਹੀਂ ਕਰਦਾ।

ਸਿੱਖ ਰਹਿਤ ਮਰਿਯਾਦਾ ਅਨੁਸਾਰ ਇੱਕ ਸਿੱਖ ਦੀ ਤਾਰੀਫ ਇਸ ਪ੍ਰਕਾਰ ਕੀਤੀ ਜਾਂਦੀ ਹੈ ਕਿ ਜੋ ਇਸਤਰੀ ਜਾਂ ਪੁਰਸ਼:-

1. ਕੇਵਲ ਇੱਕ ਅਕਾਲ ਪੁਰਖ ਨੂੰ ਮੰਨਦਾ ਹੈ।
2. ਦੱਸ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਸਿੱਖਿਆ ਅਨੁਸਾਰ ਜੀਵਨ ਬਤੀਤ ਕਰਦਾ ਹੈ।
3. ਦੰਸਮੇਸ਼ ਪਿਤਾ ਜੀ ਦੇ ਬਖਸ਼ੇ ਖੰਡੇ ਬਾਟੇ ਦਾ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ।
4. ਕਿਸੇ ਹੋਰ ਧਰਮ ਨੂੰ ਨਾ ਮੰਨਦਾ ਹੋਵੇ, ਉਹ ਸਿੱਖ ਹੈ।

ਦੁਨੀਆ ਦੇ ਕਿਸੇ ਧਰਮ ਨੂੰ ਅਪਨਾਉਣ ਲਈ ਉਸ ਧਰਮ ਦੀ ਜੋ ਮਰਯਾਦਾ ਹੁੰਦੀ ਹੈ ਉਹ ਨਿਭਾਉਣੀ ਪੈਂਦੀ ਹੈ। ਸ਼ਰਾ ਜਾਂ ਜਿਸ ਨੂੰ ਕਰਮ ਕਾਂਡ ਵੀ ਕਹਿੰਦੇ ਹਨ, ਹਰ ਧਰਮ ਵਿੱਚ ਮੰਨੇ ਜਾਂਦੇ ਹਨ। ਜੀਵਨ ਨੂੰ ਮਰਯਾਦਾ ਵਿੱਚ ਰੱਖਨ ਲਈ ਜ਼ਰੂਰੀ ਹੈ ਕਿ ਆਪਣੇ ਰਹਿਬਰ ਦੇ ਦੱਸੇ ਹੋਏ ਅਸੂਲਾਂ ਨੂੰ ਗ੍ਰਹਿਣ ਕੀਤਾ ਜਾਵੇ। ਇਸੇ ਤਰ੍ਹਾਂ ਸਿੱਖ ਧਰਮ ਵਿੱਚ ਦਾਖਲ ਹੋਣ ਲਈ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕਰਨਾ ਲਾਜ਼ਮੀ ਹੈ। ਹੋਰ ਨਾਲ ਹੀ ਗੁਰੂ ਸਾਹਿਬ ਦੀਆਂ ਦੱਸੀਆਂ ਹੋਈਆਂ ਪੰਜਾਂ ਰਹਿਤਾਂ ਦੇ ਧਾਰਨੀ ਹੋਣਾ ਤੇ ਚਾਰ ਕੁਰਹਿਤਾਂ ਤੋਂ ਪ੍ਰਹੇਜ ਕਰਨਾ ਹੋਵੇਗਾ। ਕਿਸੇ ਸਿੱਖ ਪ੍ਰਵਾਰ ਵਿੱਚ ਜਨਮ ਲੈ ਕੇ ਅਸੀਂ ਸਿੱਖ ਤਾਂ ਅਖਵਾ ਸਕਦੇ ਹਾਂ ਪਰ ਸਿੰਘ ਦਾ ਖਿਤਾਬ ਤਾਂ ਅੰਮ੍ਰਿਤ ਪਾਨ ਕਰਨ ਤੋਂ ਬਾਅਦ ਹੀ ਮਿਲੇਗਾ।

ਕਲਗੀਧਰ ਪਿਤਾ ਜੀ ਨੇ ਰਹਿਤਾਂ ਵਿੱਚ ਪੱਕੇ ਰਹਿਣ ਵਾਲੇ ਸਿੱਖ ਦੀ ਬਹੁਤ ਉਪਮਾ ਕੀਤੀ ਹੈ। ਇਥੋਂ ਤੱਕ ਕਹਿੰਦੇ ਹਨ ਕਿ ਐਸਾ ਰਹਿਤਵਾਨ ਸਿੱਖ ਮੇਰਾ ਸਾਹਿਬ ਹੈ ਤੇ ਮੈਂ ਉਸ ਦਾ ਚੇਲਾ ਹਾਂ। ਉਹ ਫੁਰਮਾਉਂਦੇ ਹਨ:-

**ਰਹਿਣੀ ਰਹੈ ਸੋਈ ਸਿੱਖ ਮੇਰਾ॥**
**ਉਹ ਸਾਹਿਬ ਮੈ ਉਸ ਦਾ ਚੇਰਾ॥**

—0—

# ਗੁਰੂ ਨਾਨਕ, ਸਤਿਗੁਰ ਨਾਨਕ ਹੈ,
# ਨਾ ਕਿ ਨਾਨਕ ਸ਼ਾਹ ਫਕੀਰ।

## ਗੁਰੂ ਨਾਨਕ ਪਾਤਿਸ਼ਾਹ ਦਾ ਪੈਗੰਬਰੀ ਰੁਤਬਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਕਾਸ਼ਮਾਨ ਹੈ।

ਜਥੇਦਾਰ ਮਹਿੰਦਰ ਸਿੰਘ ਖਹਿਰਾ ਇੰਗਲੈਂਡ
07989927477

ਨਾਨਕ ਸ਼ਾਹ ਫਕੀਰ ਦਾ ਵਾਦ-ਵਿਵਾਦ 2015 ਤੋਂ ਸ਼ੁਰੂ ਹੋਇਆ, ਖਾਲਸਾ ਪੰਥ ਦੇ ਵਿਰੋਧ ਕਾਰਨ ਉਦੋਂ ਇਹ ਫਿਲਮ ਸਿਨੇਮਾਂ ਘਰਾਂ ਵਿੱਚੋਂ ਹਟਾ ਲਈ ਗਈ ਸੀ ਇਸ ਕਰਕੇ ਕਿ ਗੁਰੂ ਸਾਹਿਬਾਨ ਤੇ ਗੁਰੂ ਪਰਿਵਾਰ ਦੇ ਕਿਸੇ ਵੀ ਮੈਂਬਰ ਨੂੰ ਫਿਲਮ ਜਾਂ ਹੋਰ ਮਾਧਿਅਮ ਰਾਹੀਂ ਮਨੁੱਖੀ ਜਾਮੇ ਵਿੱਚ ਨਹੀਂ ਵਿਖਾਇਆ ਜਾ ਸਕਦਾ। 'ਨਾਨਕ ਸ਼ਾਹ ਫਕੀਰ ਫਿਲਮ' ਬਾਰੇ ਇਸ ਤੋਂ ਵੀ ਵੱਧ ਗੰਭੀਰ ਚਿੰਤਨ ਦਾ ਵਿਸ਼ਾ ਇਹ ਹੈ ਕਿ ਗੁਰੂ ਨਾਨਕ ਦੇ ਨਾਂ ਨਾਲੋਂ ਸਤਿਗੁਰ ਨਾਨਕ ਸ਼ਬਦ ਕੱਟ ਕੇ ਕੇਵਲ ਨਾਨਕ ਸ਼ਾਹ ਫਕੀਰ ਵਜੋਂ ਹੀ ਪ੍ਰਚਾਰਨ ਦੀ ਗਿਣੀ ਮਿੱਥੀ ਸਾਜਿਸ਼ ਹੈ, ਅਤੇ ਗੁਰੂ ਨਾਨਕ ਪਾਤਿਸ਼ਾਹ ਦੇ ਪੈਗੰਬਰੀ ਰੁਤਬੇ ਨੂੰ ਸਿੱਧਾ ਚੈਲਿੰਜ ਹੈ ਅਤੇ ਸਿੱਖ ਧਰਮ ਦੀਆਂ ਜੜ੍ਹਾਂ ਤੇ ਹੋਇਆ ਸਿਧਾਂਤਿਕ ਹਮਲਾ ਹੈ, ਤਾਂ ਕਿ ਸੰਭਾਵੀ ਹਿੰਦੂ ਰਾਸ਼ਟਰ ਦੇ ਅਧੀਨ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹੀ ਅੰਗ ਸਿੱਧ ਕੀਤਾ ਜਾ ਸਕੇ। ਸਿੱਖ ਵਿਰੋਧੀ ਸ਼ਕਤੀਆਂ ਵਲੋਂ ਇਹ ਫਿਲਮ ਬਣਾਉਣ ਦਾ ਮੁੱਖ ਕਾਰਣ ਗੁਰੂ ਨਾਨਕ ਸਾਹਿਬ ਦੇ ਨਿਰਗੁਣ ਤੇ ਸਰਗੁਣ ਸਰੂਪ ਨੂੰ ਧੁੰਦਲਾ ਕਰ ਕੇ ਕੇਵਲ ਇੱਕ ਫਕੀਰ ਵਜੋਂ ਹੀ ਪ੍ਰਚਾਰਨਾ ਬਹੁਤ ਡੂੰਘੀ ਗਿਣੀ ਮਿਥੀ ਸਾਜਿਸ਼ ਦਾ ਹਿੱਸਾ ਹੈ ਅਤੇ ਦੂਸਰਾ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਨੂੰ ਅਲੱਗ ਕਰਕੇ ਪ੍ਰਚਾਰਨ ਦਾ ਹੈ। ਅਕਾਲ ਤੱਖਤ ਦੇ 'ਮੀਰੀ ਪੀਰੀ' ਦੇ ਸੰਕਲਪ ਦੀ ਬਖਸ਼ਿਸ਼ ਵੀ ਗੁਰੂ ਨਾਨਕ ਦੇ ਰਾਹੀਂ ਗੁਰੂ ਪਰਮੇਸ਼ਰ ਨੇ ਖੁਦ ਕੀਤੀ ਹੈ। "ਗੁਰੂ ਨਾਨਕ ਪਾਤਿਸ਼ਾਹ ਨੂੰ ਧੁਰ ਕੀ ਬਾਣੀ ਦਾ ਚਿੰਤਨ ਦਿਮਾਗੀ ਚਿੰਤਨ ਰਾਹੀਂ ਹਾਸਿਲ ਨਹੀਂ ਹੋਇਆ, ਇਹ ਤਾਂ ਅਕਾਲ ਪੁਰਖ ਦੀ ਦਰਗਾਹ 'ਚੋਂ ਸ਼ਬਦ ਦੇ ਰੂਪ ਵਿੱਚ ਇਸ ਧਰਤੀ ਤੇ ਪ੍ਰਗਟ ਹੋਇਆ ਅਕਾਲੀ ਸੱਚ ਹੈ। ਗੁਰਬਾਣੀ ਜੁਗੋ ਜੁਗ ਅਟੱਲ ਹੈ। ਸਿੱਖ ਧਰਮ ਦਾ ਅਰੰਭ ਹੀ ਉਥੋਂ ਹੁੰਦਾ ਹੈ ਜਿਥੇ ਬ੍ਰਾਹਮਣੀ ਵਿਚਾਰਧਾਰਾ ਸਮਾਪਤ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦਾ ਪੈਗੰਬਰੀ ਨਜ਼ਰੀਆ 'ਸਰਬੱਤ ਦੇ ਭਲੇ' ਲਈ ਹੈ, ਅਤੇ ਇਸ ਨਜ਼ਰੀਏ ਨੂੰ ਬਕਾਇਦਾ ਅਕਾਲ ਪੁਰਖ ਦੀ ਪ੍ਰਵਾਨਗੀ ਹਾਸਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਸਲ ਵਿੱਚ ਅਕਾਲ ਪੁਰਖ ਵਲੋਂ ਜਾਰੀ ਕੀਤਾ ਆਰਡੀਨੈਂਸ ਹੈ। ਗੁਰੂ ਗ੍ਰੰਥ, ਗੁਰੂ ਨਾਨਕ ਹੈ, ਗੁਰੂ ਗੋਬਿੰਦ ਸਿੰਘ ਹੈ ਅਤੇ ਨਿਰਮਲ ਰੂਹਾਨੀਅਤ ਦਾ ਅਜਬ ਸੋਮਾਂ ਹੈ। ਸੰਖੇਪ ਰੂਪ ਵਿੱਚ ਸਾਡਾ ਕਹਿਣ ਤੋਂ ਭਾਵ ਇਹ ਹੈ ਕਿ ਗੁਰੂ ਨਾਨਕ ਪਾਤਿਸ਼ਾਹ, ਮੀਰੀ ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਸਮਰੂਪ ਹਨ।

2015 ਵਿੱਚ ਜਦੋਂ ਇਸ ਫਿਲਮ ਦਾ ਵਾਦ-ਵਿਵਾਦ ਸ਼ੁਰੂ ਹੋਇਆ, ਤਾਂ ਫਿਲਮ ਨਿਰਮਾਤਾ ਹਰਿੰਦਰ ਸਿੰਘ ਸਿੱਕਾ ਨੇ ਇਹ ਬਿਆਨ ਯੂ ਕੇ ਦੇ ਇੱਕ ਦੇਸੀ ਟੀ ਵੀ ਤੇ ਵੀ ਦਿੱਤਾ ਕਿ ਜਦੋਂ ਮੈਂ ਸਾਬਕਾ ਜਥੇਦਾਰ ਸ੍ਰੀ ਅਕਾਲ ਤੱਖਤ ਸਾਹਿਬ ਅਤੇ ਉਸ ਦੇ ਹੋਰ ਲਗ ਪਗ 30 ਸਾਥੀਆਂ ਨੂੰ ਦੱਸਿਆ ਕਿ ਬਾਬਾ ਨਾਨਕ ਮੈਨੂੰ ਸੁਪਨੇ ਵਿੱਚ ਮਿਲੇ ਅਤੇ 7 ਦਿਨ ਮੇਰੇ ਨਾਲ ਰਹੇ, ਉਨ੍ਹਾਂ ਨੇ ਮੈਨੂੰ ਜੋ ਦੱਸਿਆ ਤੇ ਵਿਖਾਇਆ, ਮੈਂ ਉਸ ਤੇ ਅਧਾਰਿਤ 'ਨਾਨਕ ਸ਼ਾਹ ਫਕੀਰ' ਫਿਲਮ ਬਣਾਈ ਹੈ ਅਤੇ ਉਹ ਸਾਰੇ ਖੁਸ਼ੀ ਨਾਲ ਫਿਲਮ ਵੇਖਣ ਮੇਰੇ ਘਰ ਆਏ। ਉਦੋਂ ਉਨ੍ਹਾਂ ਕੋਈ ਇਤਰਾਜ ਨਹੀਂ ਕੀਤਾ ਪਰ ਕਿਸੇ ਸਿਆਸਤ ਅਧੀਨ ਮਗਰੋਂ ਪਲਟ ਗਏ ਅਤੇ ਮੈਨੂੰ ਸਮਝ ਨਹੀਂ ਆ ਰਹੀ ਕਿ ਉਹ ਕਿਉਂ ਪਲਟ ਗਏ। ਨਾਨਕਸ਼ਾਹ ਫਕੀਰ

ਦੇ ਨਿਰਮਾਤਾ ਦਾ ਇਹ ਵੀ ਕਹਿਣਾ ਸੀ ਕਿ ਉਸ ਦੀ 'ਨਾਨਕ ਸ਼ਾਹ ਫਕੀਰ ਫਿਲਮ' ਨੂੰ ਸ੍ਰੀ ਅਕਾਲ ਤੱਖਤ ਸਾਹਿਬ ਦੀ ਸਪੋਰਟ ਅਤੇ ਅਸ਼ੀਰਵਾਦ ਪ੍ਰਾਪਤ ਹੈ ਕਿਉਂਕਿ ਗਿ. ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤੱਖਤ ਸਾਹਿਬ ਨੇ ਉਸ ਨੂੰ ਇਨ੍ਹਾਂ ਸ਼ਬਦਾਂ ਵਿੱਚ ਵਧਾਈ ਦਿੱਤੀ ਹੈ ਕਿ "ਗੁਰੂ ਸਵਾਰੇ ਭਾਈ ਹਰਿੰਦਰ ਸਿੰਘ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥ ਆਪ ਜੀ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਦੇ ਉਸ ਵੇਲੇ ਦੀਆਂ ਘਟਨਾਵਾਂ ਤੇ ਅਧਾਰਤ ਨਾਨਕ ਸ਼ਾਹ ਫਕੀਰ ਫਿਲਮ ਬਣਾ ਰਹੇ ਹੋ, ਇਸ ਲਈ ਆਪ ਵਧਾਈ ਦੇ ਪਾਤਰ ਹੋ। ਇਹ ਸਿੱਖ ਧਰਮ ਦੇ ਪ੍ਰਚਾਰ ਲਈ ਵਧੀਆ ਸਾਧਨ ਹੈ।"

ਹੁਣ ਅਹਿਮ ਵਿਚਾਰਨਯੋਗ ਤੱਥ ਇਹ ਹੈ ਕਿ ਜਦੋਂ ਅਕਾਲ ਤੱਖਤ ਦੇ ਜਥੇਦਾਰ ਤੇ ਉਸਦੇ ਸਾਥੀਆਂ ਨੂੰ ਇਸ ਫਿਲਮ ਨਿਰਮਾਤਾ ਹਰਿੰਦਰ ਸਿੰਘ ਸਿੱਕੇ ਨੇ ਦੱਸਿਆ ਕਿ ਬਾਬਾ ਨਾਨਕ ਮੈਨੂੰ ਸੁਪਨੇ ਵਿੱਚ ਮਿਲੇ ਤੇ ਸੱਤ ਦਿਨ ਮੇਰੇ ਨਾਲ ਰਹੇ ਉਨ੍ਹਾਂ ਨੇ ਮੈਨੂੰ ਜੋ ਦੱਸਿਆ ਤੇ ਵਿਖਾਇਆ ਮੈਂ ਉਸ ਤੇ ਅਧਾਰਤ "ਨਾਨਕ ਸ਼ਾਹ ਫਕੀਰ ਫਿਲਮ ਬਣਾਈ ਹੈ।" ਹੁਣ ਸਵਾਲ ਪੈਦਾ ਹੁੰਦਾ ਹੈ ਕਿ ਉਦੋਂ ਸਾਬਕਾ ਜਥੇਦਾਰ ਸ੍ਰੀ ਅਕਾਲ ਤੱਖਤ ਤੇ ਉਸਦੇ ਸਾਥੀਆਂ ਨੇ ਫਿਲਮ ਨਿਰਮਾਤਾ ਹਰਿੰਦਰ ਸਿੰਘ ਸਿੱਕਾ ਨੂੰ ਇਹ ਕਿਉਂ ਨਹੀਂ ਪੁੱਛਿਆ ਕਿ ਸਿੱਖ ਧਰਮ ਦੇ ਬਾਨੀ ਤੇ ਨਿਰਮਲ ਪੰਥ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਦੀ ਫਿਲਮ ਆਪਣੇ ਸੁਪਨੇ ਦੇ ਅਧਾਰ ਤੇ ਬਣਾਉਣ ਦਾ ਅਧਿਕਾਰ ਤੈਨੂੰ ਕਿਸ ਨੇ ਦਿੱਤਾ? ਸ਼੍ਰੋਮਣੀ ਕਮੇਟੀ ਨੂੰ, ਸਿੱਖ ਪੰਥ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁਚਾਣ ਦੇ ਤਹਿਤ ਹਰਿੰਦਰ ਸਿੰਘ ਸਿੱਕੇ ਤੇ 295-ਏ ਦੀ ਧਾਰਾ ਦਾ ਪਰਚਾ ਦਰਜ ਕਰਾਉਣਾ ਚਾਹੀਦਾ ਸੀ।

ਹੁਣ ਅਸੀਂ ਗੁਰੂ ਨਾਨਕ ਸਾਹਿਬ ਦੇ ਨਿਰਗੁਣ ਤੇ ਸਰਗੁਣ ਸਰੂਪ ਅਤੇ ਜੋਤਿ ਤੇ ਜੁਗਤਿ ਦੇ ਸਿਧਾਂਤ ਬਾਰੇ ਟੂਕ ਮਾਤਰ ਹੀ ਲਿਖਾਂਗੇ: "ਆਪਿ ਨਾਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ॥" ਅੰਗ 1395 ਅਤੇ "ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ॥ ਤਾ ਤੇ ਅੰਗਦੁ ਭਯਉ ਤਤੁ ਸਿਉ ਤਤ ਮਿਲਾਯੋ॥ ਅਰਥਾਤ ਪ੍ਰਕਾਸ਼ ਰੂਪ ਪਰਮਾਤਮਾ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ। ਗੁਰੂ ਨਾਨਕ ਸਾਹਿਬ ਜੀ ਤੋਂ (ਗੁਰੂ ਅੰਗਦ ਪ੍ਰਗਟ ਹੋਏ) ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਗੁਰੂ ਅੰਗਦ ਜੀ ਨਾਲ ਮਿਲ ਗਈ (ਸਵਯੇ ਮਹੱਲੇ ਪੰਜਵੇਂ ਕੇ ਪੰਨਾ 1408), 'ਨਾਨਕ ਤੂ ਲਹਿਣਾ ਤੂ ਹੈਂ ਗੁਰ ਅਮਰੁ ਤੂ ਵਿਚਾਰਿਆ':- ਅਰਥਾਤ ਹੇ ਗੁਰੂ ਰਾਮ ਦਾਸ ਜੀ ਤੂੰ ਹੀ ਗੁਰੂ ਨਾਨਕ ਹੈਂ ਤੂੰ ਹੀ ਬਾਬਾ ਲਹਿਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰ ਦਾਸ ਸਮਝਿਆ ਹੈ। ਅਰਥਾਤ ਲਹਿਣੈ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥ ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ (ਅੰਗ 968) ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਬਾਰੇ ਸਪੱਸ਼ਟ ਕੀਤਾ ਕਿ ਸਤਿਗੁਰ ਨਾਨਕ ਜੀ ਜਦੋਂ ਸੁਲਤਾਨ ਪੁਰ ਲੋਧੀ ਬੇਈਂ ਵਿੱਚੋਂ ਬਾਹਰ ਆਏ ਤਾਂ ਉਨ੍ਹਾਂ ਨੇ ਜਿਥੇ ਉਪਦੇਸ਼ ਦਿੱਤਾ 'ਨਾ ਕੋ ਹਿੰਦੂ ਨਾ ਮੁਸਲਮਾਨ' ਉਥੇ ਹਿੰਦੂ ਮੁਸਲਿਮ ਤੋਂ ਵੱਖਰੇ ਤੀਸਰੇ ਸਿਖ ਧਰਮ ਅਤੇ ਨਿਰਮਲ ਪੰਥ ਦੀ ਨੀਂਹ ਰੱਖੀ ਅਰਥਾਤ 'ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ॥ ਜਿਉ ਕਰ ਸੂਰਜ ਨਿਕਲਿਆ ਤਾਰੇ ਛਪਿ ਅੰਧੇਰ ਪਲੋਆ॥ ਅਤੇ ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ॥'

ਅਸੀਂ ਇਤਿਹਾਸਕ ਹਵਾਲੇ ਨਾਲ ਵੀ ਸਪੱਸ਼ਟ ਕਰ ਦੇਈਏ ਕਿ ਗੁਰੂ ਨਾਨਕ ਸਾਹਿਬ ਦੀਨ ਦੁਨੀਆਂ ਦੇ ਸੱਚੇ ਪਾਤਿਸ਼ਾਹ ਹਨ ਨਾ ਕਿ ਨਾਨਕ ਸ਼ਾਹ ਫਕੀਰ। ਜਦੋਂ ਅੰਗ੍ਰੇਜ਼ਾਂ ਦੇ ਕੈਪਟਨ ਮਰੇ ਨੇ ਰਤਨ ਸਿੰਘ ਭੰਗੂ ਕੋਲੋਂ ਇਹ ਪੁੱਛਿਆ ਕਿ ਸਿੰਘਾਂ ਨੇ ਰਾਜ ਕਿਵੇਂ ਹਾਸਲ ਕੀਤਾ ਤੇ ਕਿਸ ਪਾਤਿਸ਼ਾਹ ਨੇ ਇਨ੍ਹਾਂ ਨੂੰ ਰਾਜ ਦਿੱਤਾ।

ਦੋਹਰਾ:

ਤਉ ਮਾਲੀ ਨੇ ਹਮ ਕਹਿਯੋ, ਇਤਨੀ ਬਾਤ ਬਤਾਹੁ।
ਸਿੰਘਨ ਪਾਇਯੋ ਰਾਜ ਕਿਮ, ਔ ਦੀਨੋ ਕਿਨ ਪਾਤਿਸ਼ਾਹੋ॥

ਚੌਪਈ:

ਤਿਸੈ ਬਾਤ ਮੈਂ ਐਸੇ ਕਹੀ,
ਸਿੰਘਨ ਪਾਤਿਸ਼ਾਹੀ ਸ਼ਾਹ ਸੱਚੇ ਦਈ॥
ਮਰੀ ਕਹਿਯੋ 'ਸ਼ਾਹ ਸੱਚੋ ਕੋਇ?
ਅਸਾਂ ਕਹਿਯੋ ਸ਼ਾਹ ਨਾਨਕ ਜੋਇ॥
ਮਰੀ ਕਹਿਯੋ 'ਭਇਯੋ ਨਾਨਕ ਫਕੀਰ,

ਉਨ ਸ਼ਾਹੀ ਕੀ ਕਿਆ ਤਦਬੀਰ?
ਹਮੇ ਕਹਿਯੋ ਵਹਿ ਸ਼ਾਹਿਨਸ਼ਾਹ,
ਦੀਨ ਦੁਨੀ ਸੱਚੇ ਪਾਤਿਸ਼ਾਹ॥
ਕਈ ਸ਼ਾਹ ਤਿਨ ਕੀਏ ਫਕੀਰ,
ਕਈ ਫਕੀਰ ਕਰ ਦੀਨੈ ਪੀਰ॥
ਰਹਿਯੋ ਆਪ ਹੋਇ ਬੇਪਰਵਾਹ,
ਜੋ ਨਾਨਕ ਭਇਯੋ ਸ਼ਾਹਿਨਸ਼ਾਹ॥

(ਸ੍ਰੀ ਗੁਰੂ ਪੰਥ ਪ੍ਰਕਾਸ਼ - (Original) (ਰਤਨ ਸਿੰਘ ਭੰਗੂ)। ਉਕਤ ਇਤਿਹਾਸਕ ਹਵਾਲਾ ਕਿਸੇ ਸ਼ੰਕਾ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦਾ, ਕਿ ਗੁਰੂ ਨਾਨਕ ਦੀਨ ਦੁਨੀ ਦੇ ਸੱਚੇ ਪਾਤਿਸ਼ਾਹ ਹਨ ਜਿਹੜੇ ਸ਼ਾਹਾਂ ਨੂੰ ਫਕੀਰ ਅਤੇ ਫਕੀਰਾਂ ਨੂੰ ਪੀਰ ਕਰਨ ਦੀ ਸਮਰੱਥਾ ਰੱਖਦੇ ਹਨ। ਇਸ ਇਤਿਹਾਸਕ ਹਵਾਲੇ ਵਿੱਚੋਂ ਇੱਕ ਹੋਰ ਵੀ ਨੁਕਤਾ ਨੋਟ ਕਰਨ ਵਾਲਾ ਹੈ ਕਿ ਜਿਹੜਾ ਅੰਗ੍ਰੇਜ਼ਾਂ ਦੇ ਕੈਪਟਨ ਮਰੇ ਨੇ ਕਿਹਾ, "ਭਇਯੋ ਨਾਨਕ ਸ਼ਾਹ ਫਕੀਰ ਉਨ ਸ਼ਾਹੀ ਕੀ ਕਿਆ ਤਦਬੀਰ, ਅਰਥਾਤ ਨਾਨਕ ਤਾਂ ਇਕ ਫਕੀਰ ਸੀ, ਉਸ ਨੂੰ ਬਾਦਸ਼ਾਹੀ ਤਰੀਕੇ ਦਾ ਕੀ ਪਤਾ ਕਿ ਕਿਸ ਤਦਬੀਰ ਨਾਲ, ਰਾਜ ਕੀਤਾ ਜਾਂਦਾ ਹੈ, ਉਹ ਤਾਂ ਫਕਰ ਲੋਕ ਫਕੀਰ ਸਨ। ਨਾਨਕ ਸ਼ਾਹ ਫਕੀਰ ਫਿਲਮ ਬਣਾਉਣ ਵਾਲਿਆਂ ਨੇ ਵੀ ਕੈਪਟਨ ਮਰੇ ਦੀ ਸੋਚ ਦੇ ਅਧਾਰ ਤੇ ਹੀ ਫਿਲਮ ਦਾ ਨਾਮ ਕਰਨ ਕੀਤਾ ਹੈ।

ਗੁਰੂ ਨਾਨਕ ਪਾਤਿਸ਼ਾਹ ਨੇ ਆਪਣੀ ਵਖਰੀ ਤਰ੍ਹਾਂ ਦੀ ਰੂਹਾਨੀ ਸਲਤਨਤ ਕਾਇਮ ਕੀਤੀ (ਨਾਨਕ ਨਿਰਮਲ ਪੰਥ) ਜੋ ਸਮਾਜ ਤੇ ਰਾਜ ਵਿੱਚ ਕ੍ਰਾਂਤੀ ਲਿਆਉਣ ਦੇ ਸਮਰੱਥ ਸੀ। ਗੁਰੂ ਨਾਨਕ ਪਾਤਿਸ਼ਾਹ ਦੀ ਰੂਹਾਨੀ ਹਕੂਮਤ ਦਾ ਮੁੱਖ ਸੰਵਿਧਾਨ ਇਹ ਸੀ ਕਿ ਕਿਰਤ ਕਮਾਈ ਕਰ ਕੇ ਸਭ ਨਾਲ ਵੰਡ ਕੇ ਛਕਣਾ ਹੈ, ਅਰਥਾਤ:- ਕਿਰਤ ਕਰੋ, ਨਾਮੁ ਜਪੋ, ਤੇ ਵੰਡ ਛਕੋ। ਗੁਰੂ ਨਾਨਕ ਸਾਹਿਬ ਵਲੋਂ ਚਲਾਇਆ ਸਿੱਖ ਧਰਮ ਫਕੀਰਾਂ, ਪੁਜਾਰੀਆਂ ਤੇ ਭੇਖੀਆਂ ਦਾ ਧਰਮ ਨਹੀਂ ਹੈ ਸਗੋਂ ਗ੍ਰਿਸਤੀ ਕਿਰਤੀਆਂ ਦਾ ਧਰਮ ਹੈ 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' ਅੰਗ 1245। ਕੀਰਤਨ ਤੇ ਕਿਰਤ ਦਾ ਸੰਜੋਗ ਰਚ ਕੇ ਸਿੱਖ ਸਭਿਆਚਾਰ ਦੀ ਸਿਰਜਣਾ ਕੀਤੀ, ਅਰਥਾਤ:- ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ॥ (ਅੰਗ 966) ਅਤੇ ਦਸਵੇਂ ਜਾਮੇਂ ਵਿੱਚ 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ' ਅਖਵਾਇਆ।

ਅੰਤ ਵਿੱਚ ਦੋ ਰਾਵਾਂ ਨਹੀਂ ਹਨ ਕਿ "ਇਹ ਫਿਲਮ ਨਾਗਪੁਰ ਬੈਠੇ ਆਰ ਐਸ ਐਸ ਦੇ ਥਿੰਕ ਟੈਂਕਾਂ ਨੇ ਬੜੀ ਸੂਖਮਤਾ ਨਾਲ ਤਿਆਰ ਕਰਵਾਈ ਹੈ ਅਤੇ ਹਰਿੰਦਰ ਸਿੰਘ ਸਿੱਕਾ ਦਾ ਤਾਂ ਕੇਵਲ ਨਾਂ ਹੀ ਵਰਤਿਆ ਹੈ ਇਹ ਸ਼ਖਸ਼ ਕੋਈ ਆਮ ਬੰਦਾ ਨਹੀਂ। ਮੌਜੂਦਾ ਭਾਜਪਾ ਸਰਕਾਰ ਵਿੱਚ ਇਸ ਦੀ ਬੜੀ ਪੁੱਛ ਪੜਤਾਲ ਹੈ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨਾਲ ਇਸ ਦੀਆਂ ਫੋਟੋਆਂ ਬੜਾ ਕੁਝ ਦੱਸਦੀਆਂ ਤੇ ਸਮਝਾਉਂਦੀਆਂ ਹਨ। ਫਿਲਮ ਸ਼ੁਰੂ ਹੁੰਦਿਆਂ ਸਾਰ ਧੰਨਵਾਦ ਦੀ ਪਹਿਲੀ ਤੱਖਤੀ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਅਤੇ ਸ਼ਿਵ ਸੈਨਾਂ ਦੇ ਮੁੱਖ ਬਾਲ ਠਾਕਰੇ ਦਾ ਉਚੇਚਾ ਧੰਨਵਾਦ ਕਰਨ ਦੀ ਹੈ ਜਿਹਨਾਂ ਬਾਰੇ ਕਿਸੇ ਸਿੱਖ ਨੂੰ ਕੋਈ ਭਰਮ ਨਹੀਂ ਕਿ ਇਹ ਲੋਕ ਕਿਸ ਵਿਚਾਰਧਾਰਾ ਦੀ ਪ੍ਰਤਿਨਿਧਤਾ ਕਰਦੇ ਹਨ।" (ਇਹ ਤੱਖਤੀ ਜਦੋਂ 2015 ਵਿੱਚ ਫਿਲਮ 'ਨਾਨਕ ਸ਼ਾਹ ਫਕੀਰ' ਦਾ ਟਰੇਲਰ ਵਿਖਾਇਆ ਗਿਆ ਉਦੋਂ ਵਿਖਾਈ ਗਈ ਸੀ)

ਜਦ ਫਿਲਮ ਬਣਾਉਣ ਵਾਲੇ ਤੇ ਇਸ ਦੀ ਹਮਾਇਤ ਕਰਨ ਵਾਲੇ ਹੀ ਸਿੱਖੀ ਵਿਰੋਧੀ ਮਾਨਸਿਕਤਾ ਵਾਲੇ ਹਨ ਤਾਂ ਇਸ ਫਿਲਮ ਵਿੱਚ ਕਿਹੜੀ ਗੁਰੂ ਨਾਨਕ ਦੀ ਸਿੱਖੀ ਹੋ ਸਕਦੀ ਹੈ ? ਨਾਨਕ ਸ਼ਾਹ ਫਕੀਰ ਫਿਲਮ ਸਿੱਖ ਧਰਮ ਦੀਆਂ ਜੜ੍ਹਾਂ ਤੇ ਬਹੁਤ ਵੱਡਾ ਮਾਰੂ ਸਿਧਾਂਤਕ ਹਮਲਾ ਹੈ। ਉਸ ਤੋਂ ਵੀ ਜਿਆਦਾ ਚਿੰਤਾ ਦਾ ਵਿਸ਼ਾ ਇਹ ਹੈ ਕਿ ਜਿਹੜਾ ਸੁਪਰੀਮ ਕੋਰਟ ਨੇ ਇਸ ਫਿਲਮ ਨੂੰ ਹਰੀ ਝੰਡੀ ਦੇ ਦਿੱਤੀ ਹੈ। "ਭਾਰਤੀ ਅਦਾਲਤਾਂ ਦੇ ਸਿੱਖਾਂ ਨਾਲ ਸਬੰਧਤ ਮਾਮਲਿਆਂ ਬਾਰੇ ਜੋ ਅਦਾਲਤੀ ਜਾਂਚ ਪੜਤਾਲਾਂ ਤੇ ਰਿਪੋਰਟਾਂ ਸੁਤੰਤਰ ਭਾਰਤ ਵਿੱਚ ਹੋਈਆਂ ਹਨ ਉਨ੍ਹਾਂ ਉੱਤੇ ਦੀਰਘ ਵਿਚਾਰ ਕਰਨ ਪਿਛੋਂ ਇਹ ਸਿੱਟਾ ਨਿਕਲਦਾ ਹੈ ਕਿ ਅਜ਼ਾਦ ਹਿੰਦੋਸਤਾਨ ਵਿੱਚ ਅਦਾਲਤਾਂ ਅਤੇ ਅਦਾਲਤੀ ਕਾਰਵਾਈਆਂ ਉੱਤੇ ਰਾਜਸੀ ਹਿੰਦੂਆਂ ਨੇ ਆਜੋਗ ਪ੍ਰਭਾਵ ਇਸ ਪ੍ਰਕਾਰ ਪਾਏ ਹੋਏ ਹਨ ਕਿ ਸਿੱਖਾਂ ਨੂੰ ਕਿਸੇ ਅਦਾਲਤੀ ਢੰਗ ਅਤੇ ਰਾਹ ਦੁਆਰਾ ਇਨਸਾਫ ਦੀ ਉਮੀਦ ਨਹੀਂ ਰਹਿ ਗਈ" (ਬਿਖੁ ਮਹਿ ਅੰਮ੍ਰਿਤੁ ਪੰਨਾ 36 ਪਹਿਲੀ ਅਡੀਸ਼ਨ-ਸ: ਕਪੂਰ ਸਿੰਘ)। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਪੱਤਰਕਾਰ ਨੇ ਪੁਛਿਆ

ਕਿ ਪੰਜਾਬ ਦੀ ਵਿਸਫੋਟਕ ਸਥਿਤੀ ਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ? ਤਾਂ ਸੰਤ ਜਰਨੈਲ ਸਿੰਘ ਜੀ ਦਾ ਜਵਾਬ ਸੀ ਕਿ ਸਿੱਖਾਂ ਨੂੰ ਸੰਤੁਸ਼ਟ ਕਰਕੇ ਅਤੇ ਉਨ੍ਹਾਂ ਨੂੰ ਬਰਾਬਰ ਦੇ ਸ਼ਹਿਰੀ ਮੰਨ ਕੇ ਪੰਜਾਬ ਦੀ ਵਿਸਫੋਕਟ ਸਥਿਤੀ ਤੇ ਕਾਬੂ ਪਾਇਆ ਜਾ ਸਕਦਾ ਹੈ, ਪੱਤਰਕਾਰ ਦਾ ਦੂਸਰਾ ਸਵਾਲ ਸੀ ਕਿ ਕੀ ਤੁਸੀਂ ਅਦਾਲਤੀ ਨਿਆਂ ਵਿੱਚ ਵਿਸ਼ਵਾਸ਼ ਰੱਖਦੇ ਹੋ? ਸੰਤ ਜਰਨੈਲ ਸਿੰਘ ਜੀ ਨੇ ਜਵਾਬ ਦਿੱਤਾ ਕਿ ਅਦਾਲਤੀ ਨਿਆਂ ਵਿੱਚ ਵਿਸ਼ਵਾਸ਼ ਰੱਖਦੇ ਹਾਂ ਜੇਕਰ ਅਦਾਲਤ ਹੋਵੇ। ਇਥੇ ਅਦਾਲਤ ਹੈ ਹੀ ਨਹੀਂ। ਭਾਰਤੀ ਨਿਆਂ ਸਿੱਖਾਂ ਲਈ ਨਹੀਂ ਹੈ। (ਸ਼ਹੀਦ- ਬਿਲਾਸ ਸੰਤ ਜਰਨੈਲ ਸਿੰਘ, ਪੰਨਾ 64-67) ਉਕਤ ਤੱਥਾਂ ਦੇ ਅਧਾਰ ਤੇ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਆਉਣ ਵਾਲੇ ਸਮੇਂ ਵਿੱਚ ਵੀ ਸਿੱਖਾਂ ਨੂੰ ਭਾਰਤੀ ਅਦਾਲਤ ਵਿੱਚੋਂ ਕੋਈ ਇਨਸਾਫ ਮਿਲੇਗਾ।

"ਨਿਆਰੀ ਹੋਂਦ ਹੀ ਸਿੱਖੀ ਦਾ ਬੁਨਿਆਦੀ ਸਿਧਾਂਤ ਹੈ ਗੁਰੂ ਨਾਨਕ ਪਾਤਿਸ਼ਾਹ ਅਤੇ ਉਨ੍ਹਾਂ ਦੇ ਗੱਦੀ ਨਸ਼ੀਨ ਗੁਰੂ ਸਹਿਬਾਨਾਂ ਨੇ ਸਿੱਖ ਧਰਮ ਨੂੰ ਇੱਕ ਅਜਿਹਾ ਸੰਪਨ ਧਰਮ -ਪ੍ਰਬੰਧ ਐਲਾਨਿਆ ਹੈ, ਜਿਸ ਦੇ ਉਪਦੇਸ਼ ਅਕਾਲ ਪੁਰਖ ਪ੍ਰਮਾਤਮਾ ਦੀ ਸਿੱਧੀ ਉਪਜ ਹਨ" (ਧੁਰ ਕੀ ਬਾਣੀ ਆਈ)।

ਪੰਥ ਦੀ ਅਧੋਗਤੀ ਅਤੇ ਅਪਮਾਨ ਜੋ ਅੱਜ ਹੋ ਰਿਹਾ ਹੈ ਅੱਗੇ ਕਦੇ ਨਹੀਂ ਹੋਇਆ, ਸਿੱਖ ਧਰਮ ਦੀ ਦੁਰਦਸ਼ਾ ਜੋ ਅੱਜ ਕੀਤੀ ਜਾ ਰਹੀ ਹੈ ਇਹ ਵੀ ਪਹਿਲਾਂ ਕਦੇ ਨਹੀਂ ਹੋਈ, ਅੱਜ ਲੋੜ ਜੋਤਿ ਜੁਗਤਿ ਦੇ ਸਿਧਾਂਤ ਅਨੁਸਾਰ ਪੰਥ ਨੂੰ ਗੁਰੂ ਨਾਲ ਰਿਸ਼ਤਾ ਪੀਡਾ ਕਰ ਕੇ ਸਿੱਖ ਧਰਮ ਦੇ ਨਿਆਰੇ ਪਣ ਅਤੇ ਸਿੱਖ ਕੌਮ ਦੀ ਸੁਤੰਤਰ ਅਜ਼ਾਦ ਹੋਂਦ ਹਸਤੀ ਨੂੰ ਕਾਇਮ ਰੱਖਣ ਦੀ ਹੈ। ਦੇਸਾਂ ਬਿਦੇਸਾਂ ਦੀਆਂ ਸਿੱਖਾਂ ਦੀਆਂ ਸਮੂਹ ਪੰਥਕ ਜਥੇਬੰਦੀਆਂ, ਸਮੂਹ ਸਿੱਖ ਪੰਥਕ ਬੁੱਧੀ ਜੀਵੀ, ਗੁਰੂ ਘਰਾਂ ਦੀਆਂ ਪ੍ਰਬੰਧਕ ਕਮੇਟੀਆਂ, ਸਿੰਘ ਸਭਾਵਾਂ, ਪੰਥ ਦਰਦੀਆਂ ਤੇ ਸਿੱਖ ਚਿੰਤਕਾਂ ਨੂੰ ਸਿਰ ਜੋੜ ਕੇ ਬੈਠਣਾ ਚਾਹੀਦਾ ਹੈ ਤਾਂ ਕਿ ਦੇਸਾਂ ਬਿਦੇਸਾਂ ਵਿੱਚ ਸਿੱਖਾਂ ਨੂੰ ਇੱਕ ਵੱਖਰੀ ਕੌਮ ਵਜੋਂ ਜਾਣਿਆ ਜਾਵੇ। ਵਿਸ਼ਵ ਭਰ ਵਿੱਚ ਸਿੱਖਾਂ ਨੂੰ ਉੱਚ ਪੱਧਰੀ ਸੈਮੀਨਾਰ ਕਰਾਉਣੇ ਚਾਹੀਦੇ ਹਨ।

—0—

*ਭੱਲਾਂ ਚੱਕਾਂ ਦੀਆਂ ਖਿਮਾਂ।*

*ਸਫਾ 8 ਦਾ ਬਾਕੀ*

ਸੋਚਿਆ ਕੇ ਮੈਂ ਭੀ ਅਪਨਾ ਹੁਨਰ ਪਰਤਾ ਲੇਵਾਂ ਜਿਸਤੇ ਉਸ ਨੇ ਸ਼ੇਰ ਦਾ ਕਾਰਗਾ ਬਨਾ ਧਰਿਆ, ਇਸ ਬਾਤ ਨੂੰ ਦੇਖਕੇ ਤੀਜੇ ਨੇ ਭੀ ਅਪਨੀ ਵਿੱਦਯਾ ਅਜ਼ਮਾਉਨੀ ਚੰਗੀ ਸਮਝੀ ਜਿਸਤੇ ਉਸਨੇ ਓਸੇ ਵੇਲੇ ਮੰਤ੍ਰ ਨਾਲ ਉਸ ਪਰ ਚਮੜਾ ਚਾੜ੍ਹ ਕੇ ਠੀਕ ਠੀਕ ਸ਼ੇਰ ਬਨਾਕੇ ਰੱਖ ਦਿੱਤਾ, ਕਿੰਤੂ ਜਦ ਚੌਥੇ ਨੈ ਦੇਖਯਾ ਤਾਂ ਮਨ ਵਿੱਚ ਵਿਚਾਰਿਆ ਕੇ ਹੁਨ ਮੈਂ ਹੀ ਬਾਕੀ ਰਹਿ ਗਿਆ ਹਾਂ ਸੋ ਦੇਖਨਾਂ ਚਾਹੀਏ ਜੋ ਕਿਤੇ ਐਵੇ ਤਾਂ ਨਹੀਂ ਹਰ ਜਾਵਾਂਗਾ, ਜਿਸ ਪਰ ਉਸਨੈ ਝੱਟ ਪੱਟ ਅਪਨੀ ਵਿੱਦਯ ਅਜਮਾਕੇ ਉਸ ਵਿੱਚ ਜਾਨ ਪਾ ਦਿੱਤੀ ਜਿਸ ਤੇ ਉਸੇ ਵੇਲੇ ਸ਼ੇਰ ਨੈ ਉਠਕੇ ਚਾਰੇ ਮਾਰ ਲੀਤੇ, ਇਸ ਵਾਸਤੇ ਮਹਾਤਮਾਂ ਪੁਰਖਾਂ ਨੈ ਬੁਧਿ ਦਾ ਹੋਨਾਂ ਵਿਦਯਾ ਨਾਲੋਂ ਬਹੁਤ ਹੀ ਉੱਤਮ ਜਾਤਾ ਹੈ॥

ਇਸ ਵਾਸਤੇ ਸਾਧੂ ਜੀ ਜਿਤਨਾਂ ਚਿਰ ਤਾਂ ਵੇਦ ਸ਼ਾਸਤ੍ਰ ਬਯਾਕਰਣ ਅਤੇ ਸਿੰਮ੍ਰਿਤੀਆਂ ਤੇ ਕੰਮ ਲੈਂਦੇ ਸਨ ਉਤਨਾਂ ਚਿਰ ਤਾਂ ਠੀਕ ਚੱਲਕੇ ਲੋਗਾਂ ਨੂੰ ਭਰਮਾ ਲੈਂਦੇ ਸਨ ਅਰ ਅਪਨੇ ਉਲਟ ਪੁਲਟ ਅਰਥ ਭੀ ਇਕ ਨਰੁਕਤ ਅਤੇ ਬਯਾ ਕਰਣ ਦੇ ਜ਼ੋਰ ਨਾਲ ਸੱਚੇ ਕਰਕੇ ਦਖਾ ਦੇਂਦੇ ਸੇ, ਪ੍ਰੰਤੂ ਜਿਸ ਵੇਲੇ ਉਹ ਕੋਈ ਬਾਤ ਅਪਨੀ ਵੱਲੋਂ ਲਿਖਦੇ ਸੇ ਤਦ ਉਹ ਅਜੇਹੀ ਕੁਢੰਗੀ ਅਰ ਬੇ ਮਤਲਬ ਕਰਦੇ ਸੇ ਜੋ ਸੁਨਨੇ ਵਾਲੇ ਹਾਸੀ ਕਰਦੇ ਸੇ, ਇਸਦਾ ਸਬੂਤ ਏਹੋ ਹੈ ਜੋ ਜਿਤਨਾਂ ਚਿਰ ਤਾਂ ਮਨੂੰ ਸਿੰਮ੍ਰਿਤੀ ਦੇ ਪ੍ਰਮਾਣਾਂ ਦਾ ਭਾਸ਼ ਕਰਦੇ ਰਹੇ ਸਨ ਉਤਨਾਂ ਚਿਰ ਤਾਂ ਕੁਝ ਖੈਰ ਰਹੀ ਸੀ ਪ੍ਰੰਤੂ ਜਦ ਅਪਨੀ ਵੱਲੋਂ ਮਾਨੁਖਯ ਕਰਤਬਯ ਬਨਾਕੇ ਦਸਨੇ ਪਏ ਤੱਦੇ ਭੰਬਲ ਭੂਸੇ ਖਾਨ ਲੱਗ ਗਏ, ਅਰ ਇਤਨਾਂ ਪਤਾ ਭੀ ਨਾ ਰਿਹਾ ਕੇ ਰਾਤ ਅਤੇ ਦਿਨ ਕਿਤਨੇ ਕਿਤਨੇ ਪਹਰ ਦੇ ਹੁੰਦੇ ਹਨ ਅਰ ਮਨੁੱਖ ਦਿਨ ਵਿੱਚ ਕਿਤਨਾਂ ਚਿਰ ਕਿਸ ਕਿਸ ਵੇਲੇ ਕੰਮ ਕਰ ਸਕਦਾ ਹੈ, ਅਰ ਰਾਤ੍ਰੀ ਦਾ ਸੌਣਾ ਕਿਤਨੇ ਘੰਟੇ ਤੱਕ ਠੀਕ ਰੈਂਹਦਾ ਹੈ ਜੋ ਬਿਮਾਰੀ ਆਦਿਕ ਨੂੰ ਪੈਦਾ ਨਾ ਕਰ ਸਕੇ, ਇਸ ਵਾਸਤੇ ਇਹ ਸਾਰਾ ਪ੍ਰਸੰਗ ਬੁਧਿਮਾਨਾਂ ਦੇ ਮੰਨਣ ਕਰਨ ਯੋਗ ਤਾਂ ਕਿਧਰੇ ਰਿਹਾ ਕਿੰਤੂ ਸੁਨਨੇ ਜੋਗ ਭੀ ਨਹੀਂ ਹੈ॥

*ਦੋਹਰਾ- ਡਰੋ ਏਸ ਕਰਤਬਯ ਤੇ ਰਹੋ ਕੋਸ ਸੌ ਦੂਰ॥*
*ਨਹੀਂ ਪਕੜ ਕੇ ਕਰ ਦਊ ਪਲ ਵਿੱਚ ਚਕਨਾਂ ਚੂਰ॥੨੦॥*

ਇਤੀ ਮਨੁਖਯ ਕਰਤਬਯ

—0—

# ਮਨੁੱਖੀ ਪੰਜ ਵਿਕਾਰ-ਦੁੱਖਾਂ ਦਾ ਭੰਡਾਰ

*ਇੰਜ: ਜਸਵੰਤ ਸਿੰਘ*
*75892-64221*

ਸਮਾਜਿਕ ਪ੍ਰਣਾਲੀ ਵਿੱਚ ਹਰ ਇਨਸਾਨ ਕਿਸੇ -ਨ-ਕਿਸੇ ਦੁੱਖ-ਪੀੜਾ ਜਾਂ ਮੁਸ਼ਕਲ ਦਾ ਸ਼ਿਕਾਰ ਹੈ ਅਤੇ ਇਹ ਹਕੀਕਤ ਐਸਾ ਸੱਚ ਹੈ ਜੋ ਮੂਹੋਂ ਬੋਲਦਾ ਹੈ ਕਿ "ਨਾਨਕ ਦੁਖੀਆ ਸਭ ਸੰਸਾਰ"। ਮਨੁੱਖੀ ਜੀਵਨ ਵਿੱਚ ਆਏ ਦੁੱਖਾਂ ਦੇ ਇਸ ਹੜ੍ਹ ਦਾ ਮੁੱਖ ਕਾਰਨ, ਮਨੁੱਖ ਦੇ ਅੰਦਰਲੇ ਪੰਜ ਵਿਕਾਰ-ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਹਨ.। ਅਕਾਲ ਪੁਰਖ ਵਲੋਂ ਬਖਸ਼ਿਆ ਕਾਮ ਇੱਕ ਐਸੀ ਊਰਜਾ ਹੈ ਜਿਸ ਨਾਲ ਸਮਾਜਿਕ ਵਿਕਾਸ ਅਰਥਾਤ ਸ੍ਰਿਸ਼ਟੀ ਨੂੰ ਅੱਗੇ ਵੱਧਦਾ-ਚਲਦਾ ਰੱਖਣ ਲਈ ਇੱਕ ਅਨਮੋਲ ਸਾਧਨ ਹੈ, ਪਰ ਇਸ ਦੀ ਕੁਵਰਤੋਂ ਅਰਥਾਤ ਪਰਾਇਆ ਸੰਗ ਕਰਨ ਦੀ ਪ੍ਰਕਿਰਿਆ ਦੇ ਕਾਰਨ ਅੱਜ ਸਮੁੱਚਾ ਸਮਾਜ ਕਦੇ ਨਾ ਬੁੱਝਣ ਵਾਲੀ ਅੱਗ ਵਿੱਚ ਸੜ ਰਿਹਾ ਹੈ। ਪਰ ਸੰਗ ਅਤੇ ਰੇਪ (Rape) ਵਰਗੀਆਂ ਘਟਨਾਵਾਂ ਦੇ ਕਾਰਨ ਤਲਾਕ, ਲੜਾਈ-ਝਗੜੇ ਅਤੇ ਕਤਲ ਦੀਆਂ ਵਾਰਦਾਤਾਂ ਨੇ ਸਮੁੱਚੇ ਸਮਾਜ ਨੂੰ ਭੈ-ਭੀਤ ਕਰ ਛੱਡਿਆ ਹੈ। ਮਨੁੱਖ, ਘੜੀ ਪਲ ਕਾਮ ਦੀ ਹਵਸ ਨੂੰ ਪੂਰਾ ਕਰਨ ਲਈ ਪਰ ਸੰਗ ਕਰਕੇ ਪਸ਼ੂਆਂ ਵਾਲੇ ਕੰਮ ਕਰਦਾ ਹੈ ਅਤੇ ਬਾਅਦ ਵਿੱਚ ਵਾਰ-ਵਾਰ ਪਛਤਾਉਂਦਾ ਹੈ ਤੇ ਜੀਵਨ ਭਰ ਦੁੱਖ ਸਹੇੜਦਾ ਹੈ। ਮਨੁੱਖ ਦੀ ਇਸ ਦੁਰਦਸ਼ਾ ਨਾਲ ਇਲਿਪਤ ਜੀਵਨੀ ਬਾਰੇ ਗੁਰੂ ਜੀ ਫੁਰਮਾਉਂਦੇ ਹਨ ਕਿ:-

**ਕਰਤੂਤਿ ਪਸੂ ਕੀ ਮਾਨਸ ਜਾਤਿ॥**
**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥** *(ਅੰਗ 267)*
**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥** *(ਅੰਗ 403)*

ਕਾਮ ਦੀ ਤਰ੍ਹਾਂ ਕ੍ਰੋਧ ਇਕ ਐਸਾ ਨਾਮੁਰਾਦ ਵਿਕਾਰ ਹੈ ਜਿਸਦੇ ਕਾਰਨ ਮਨੁੱਖ ਦਿਨ-ਰਾਤ ਮਾਨਸਿਕ ਸੰਤਾਪ ਝੱਲਦਾ ਹੈ। ਹਰ ਕਲੇਸ਼ ਦੀ ਜੜ੍ਹ ਕ੍ਰੋਧ ਹੈ, ਜੋ ਕਦੇ ਵੀ ਮਨ ਵਿੱਚ ਦਇਆ ਪੈਦਾ ਨਹੀਂ ਹੋਣ ਦਿੰਦਾ। ਸਮਾਜ ਵਿੱਚ ਛੋਟੀਆਂ-ਛੋਟੀਆਂ ਅਣਚਾਹਤ ਗੱਲਾਂ ਹੋ ਜਾਂਦੀਆਂ ਹਨ ਜੋ ਨਿਮਰਤਾ ਅਤੇ ਸੂਝ ਬੂਝ ਨਾਲ ਨਜਿੱਠੀਆਂ ਜਾ ਸਕਦੀਆਂ ਹਨ, ਪਰ ਕ੍ਰੋਧ ਦੇ ਕਾਰਨ ਇਹ ਛੋਟੇ ਮਸਲੇ ਵੀ ਵੱਡੇ ਮਸਲੇ ਬਣ ਕੇ ਲੜਾਈ ਝਗੜੇ ਦਾ ਰੂਪ ਧਾਰਣ ਕਰ ਜਾਂਦੇ ਹਨ ਅਤੇ ਮਨੁੱਖ ਦੁੱਖਾਂ ਦੇ ਡੂੰਘੇ ਸਮੁੰਦਰ ਵਿੱਚ ਡੁੱਬ ਜਾਂਦਾ ਹੈ। ਮਨੁੱਖੀ ਜੀਵਨ ਵਿੱਚ ਦਇਆ ਦਾ ਨੈਤਿਕ ਗੁਣ ਹੋਣਾ ਜ਼ਰੂਰੀ ਹੈ। ਜੋ ਸਮਾਜਿਕ ਮਸਲਿਆਂ ਦੇ ਹੱਲ ਦੀ ਕੁੰਜੀ ਹੈ, ਪਰ ਕ੍ਰੋਧ ਦਇਆ ਨੂੰ ਪੈਦਾ ਹੀ ਨਹੀਂ ਹੋਣ ਦਿੰਦਾ। ਪਰਮਾਤਮਾ ਨਾਲ ਇਕ ਸੁਰ ਹੋਣ ਲਈ ਕ੍ਰੋਧ ਦਾ ਤਿਆਗ ਕਰਨਾ ਜ਼ਰੂਰੀ ਹੈ ਕਿਉਂਕਿ ਉਹੀ ਮਨੁੱਖ ਨਿਰਮਲ, ਪਵਿੱਤਰ ਅਤੇ ਰੱਬੀ ਮਿਲਾਪ ਲਈ ਯੋਗ ਹੈ ਜਿਸਨੇ ਕ੍ਰੋਧ ਛੱਡ ਦਿੱਤਾ ਹੈ। ਗੁਰਬਾਣੀ ਇਸ ਤੱਥ ਨੂੰ ਸਪੱਸ਼ਟ ਕਰਦੀ ਹੈ ਕਿ:

**ਸੋ ਸੂਚਾ ਜਿ ਕਰੋਧੁ ਨਿਵਾਰੇ॥** *(ਅੰਗ 1059)*

ਲੋਭ ਇੱਕ ਐਸਾ ਵਿਕਾਰ ਹੈ ਜਿਸ ਕਾਰਨ ਮਨੁੱਖ ਮਾਨਸਿਕ ਅਡੋਲਤਾ ਪਰਾਪਤ ਨਹੀਂ ਕਰ ਸਕਦਾ ਅਤੇ ਹਮੇਸ਼ਾ ਅਸ਼ਾਂਤ ਰਹਿੰਦਾ ਹੈ। ਮਨੁੱਖ ਆਪਣੀ ਲੋੜ ਤੋਂ ਵੀ ਵੱਧ ਪਰਾਪਤੀ ਲਈ ਭੱਜਿਆ ਫਿਰਦਾ ਰਹਿੰਦਾ ਹੈ ਕਿ ਮੈਨੂੰ ਹਰ ਚੀਜ਼ ਮਿਲ ਜਾਵੇ ਜੋ ਸੰਭਵ ਨਹੀਂ, ਕਿਉਂਕਿ ਮਨੁੱਖ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ, ਪਰ ਤ੍ਰਿਸ਼ਨਾ ਨਹੀਂ। ਮਨੁੱਖ ਦੀ ਇਹ ਫਿਤਰਤ ਹੈ ਕਿ ਆਪਣਾ ਹੱਕ ਲੈਣ ਦੇ ਨਾਲ ਨਾਲ ਹੋਰਨਾਂ ਦੇ ਹੱਕ ਨੂੰ ਵੀ ਛੀਨਣ ਦੀ ਕੋਸ਼ਿਸ਼ ਕਰਦਾ ਹੈ। ਕਿਸੇ ਦਾ ਹੱਕ ਛੀਨਣ ਵਾਲੇ ਨੂੰ ਕਾਨੂੰਨ ਦੀ ਅੱਖ ਲੁਟੇਰੇ ਦੇ ਰੂਪ ਵਿੱਚ ਦੇਖਦੀ ਹੈ, ਭਾਵੇਂ ਉਹ ਕਿੰਨੀ ਵੀ ਉੱਚੀ ਪਦਵੀ ਦਾ ਮਾਲਕ ਜਾਂ ਅਮੀਰ ਹੋਵੇ। ਮਨੁੱਖ ਦੀ ਇਹ ਲਾਲਸਾ ਅਕਸਰ ਸਮਾਜਿਕ ਅਤੇ ਪਰਿਵਾਰਿਕ ਝਗੜਿਆਂ

ਦਾ ਕਾਰਣ ਬਣਦੀ ਹੈ ਅਤੇ ਮਨੁੱਖ ਜੀਵਨ ਭਰ ਦੁੱਖਾਂ ਦੀ ਮਾਰ ਝੱਲਦਾ ਹੈ। ਇਸ ਲਈ ਮਨੁੱਖ ਦਾ ਲੋਭ-ਲਾਲਚ ਦਾ ਤਿਆਗ ਕਰਨਾ ਚਾਹੀਦਾ ਹੈ। ਇਸ ਤੱਥ ਨੂੰ ਉਜਾਗਰ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ:

**ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥** *(ਅੰਗ 419)*

ਮੋਹ ਉਹ ਅਵਸਥਾ ਹੈ ਜਿਸ ਵਿੱਚ ਮਨੁੱਖ ਕਿਸੇ ਵੀ ਚੀਜ਼ ਨਾਲ ਲੋੜ ਤੋਂ ਵੱਧ ਜੁੜ ਜਾਂਦਾ ਹੈ। ਅਗਿਆਨਤਾ ਦਾ ਸ਼ਿਕਾਰ ਮਨੁੱਖ ਨਾਸ਼ਵਾਨ ਵਸਤੂਆਂ ਨਾਲ ਪਿਆਰ ਪਾਈ ਬੈਠਾ ਹੈ ਜੋ ਇਸ ਦਾ ਸਾਥ ਕਦੇ ਵੀ ਨਹੀਂ ਦੇ ਸਕਦੀਆਂ, ਪ੍ਰੰਤੂ ਪ੍ਰਮਾਤਮਾ ਦਾ ਨਾਮ ਲੈਣ ਤੋਂ ਸੰਕੋਚ ਕਰਦਾ ਹੈ ਜਿਸ ਨੇ ਇਸ ਦੀ ਸਿਰਜਣਾ ਕੀਤੀ ਹੈ ਅਤੇ ਲੋਕ ਪ੍ਰਲੋਕ ਵਿੱਚ ਸਦਾ ਸਹਾਈ ਹੈ। ਕਿਸੇ ਵੀ ਵਸਤੂ ਦੀ ਪਰਾਪਤੀ ਕਰਨ ਦੀ ਖਿੱਚ ਵਿੱਚ ਮਨੁੱਖ ਕਈ ਵਾਰ ਐਸੇ ਕਦਮ ਚੁਕ ਬੈਠਦਾ ਹੈ ਜੋ ਬਾਅਦ ਵਿੱਚ ਇਸ ਦੇ ਦੁੱਖਾਂ ਦਾ ਕਾਰਨ ਬਣਦੇ ਹਨ। ਗੁਰੂ ਸਾਹਿਬ ਮਨੁੱਖ ਨੂੰ ਸੁਚੇਤ ਕਰਦਿਆਂ ਬਖਸ਼ਿਸ਼ ਕਰਦੇ ਹਨ ਕਿ ਐ ਪ੍ਰਾਣੀ ! ਤੂੰ ਮੋਹ ਵਿੱਚ ਖਿਚਿਤ ਨਾ ਹੋ, ਸਗੋਂ ਆਪਣੇ ਮਨ ਅੰਦਰ ਕੇਵਲ ਉਸ ਸਿਰਜਣਹਾਰ ਪ੍ਰਮਾਤਮਾ ਨਾਲ ਸਾਂਝ ਪਾਉਣ ਦੀ ਵਿਚਾਰਧਾਰਾ ਨੂੰ ਉਜਾਗਰ ਕਰ ਜੋ ਤੇਰੇ ਸੁੱਖਾਂ ਦਾ ਸੋਮਾ ਹੈ। ਮਨੁੱਖ ਨੂੰ ਸੁਚੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ:

**ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ॥**
**ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ॥**

*(ਅੰਗ 630)*

ਹੰਕਾਰ ਬਾਰੇ ਇਹ ਅਖਾਂਤ ਮਸ਼ਹੂਰ ਹੈ ਕਿ "ਹੰਕਾਰਿਆ ਸੋ ਮਾਰਿਆ" ਮਨੁੱਖ ਦਾ ਹੰਕਾਰ ਇਕ ਐਸਾ ਵਿਕਾਰ ਹੈ ਜੋ ਪ੍ਰਮਾਤਮਾ ਦਾ ਕੱਟੜ ਵਿਰੋਧੀ ਹੈ ਅਤੇ ਇਸ ਨੂੰ ਪ੍ਰਮਾਤਮਾ ਨਾਲ ਇੱਕ ਸੁਰ ਹੋਣ ਨਹੀਂ ਦਿੰਦਾ ਕਿਉਂਕਿ ਹੰਕਾਰ ਦਾ ਰੱਬੀ ਸਿਧਾਂਤ ਨਾਲ ਮੇਲ ਨਹੀਂ। ਇਸ ਲਈ ਮਨੁੱਖ ਦੇ ਮਨ ਵਿੱਚ ਹੰਕਾਰ ਅਤੇ ਪ੍ਰਮਾਤਮਾ ਦਾ ਨਾਮ ਇਕੱਠੇ ਵਾਸਾ ਨਹੀਂ ਕਰ ਸਕਦੇ। ਇਸ ਤੱਥ ਦੀ ਪੁਸ਼ਟੀ ਗੁਰਬਾਣੀ ਦੇ ਨਿਮਨ ਲਿਖਿਤ ਸ਼ਬਦ ਤੋਂ ਹੁੰਦੀ ਹੈ:

**ਹਉਮੈ ਨਾਵੈ ਨਾਲਿ ਵਿਰੋਧੁ ਹੈ**
**ਦੁਇ ਨ ਵਸਹਿ ਇਕ ਠਾਇ॥**

*(ਅੰਗ 560)*

ਗੁਰੂ ਦੀ ਸਿੱਖਿਆ ਅਨੁਸਾਰ ਜੀਵਨ ਪ੍ਰਕਿਰਿਆ ਨੂੰ ਢਾਲਣ ਸਦਕਾ ਹੰਕਾਰ ਦੂਰ ਹੁੰਦਾ ਹੈ ਅਤੇ ਮਨ ਦੀ ਭਟਕਣ ਖਤਮ ਹੁੰਦੀ ਹੈ, ਫਲਸਰੂਪ ਮਨੁੱਖੀ ਵਿਕਾਰਾਂ ਦਾ ਨਾਸ਼ ਹੁੰਦਾ ਹੈ। ਗੁਰੂ ਜੀ ਫੁਰਮਾਉਂਦੇ ਹਨ:

**ਹਉਮੈ ਨਿਵਰੈ ਗੁਰ ਸ਼ਬਦੁ ਵੀਚਾਰੈ॥**
**ਚੰਚਲ ਮਤਿ ਤਿਆਗੈ ਪੰਚ ਸੰਘਾਰੈ॥**

*(ਅੰਗ 226)*

ਪੰਜ ਵਿਕਾਰ- ਦੁੱਖਾਂ ਦਾ ਭੰਡਾਰ, ਮਨੁੱਖੀ ਜੀਵਨ ਦੇ ਇਤਿਹਾਸ ਦਾ ਇਹ ਸਭ ਤੋਂ ਵੱਡਾ ਸੱਚ ਹੈ, ਜਿਸਨੂੰ ਅਣਗੌਲਿਆ ਜਾਣਾ, ਆਧਿ-ਬਿਆਧਿ ਅਰਥਾਤ ਮਨ ਅਤੇ ਤਨ ਦੇ ਰੋਗਾਂ ਦਾ ਖੁੱਲਾ ਸੱਦਾ ਦੇਣ ਵਾਲੀ ਗੱਲ ਹੈ। ਮਨੁੱਖ ਦੇ ਹਰ ਰੋਗ ਅਰਥਾਤ ਬੀਮਾਰੀ ਪਿਛੇ ਇਨ੍ਹਾਂ ਵਿਕਾਰਾਂ ਦਾ ਹੱਥ ਹੈ ਅਤੇ ਇਹ ਵਿਕਾਰ ਹੀ ਮਨੁੱਖ ਨੂੰ ਰੱਬ ਤੋਂ ਦੂਰ ਰੱਖਦੇ ਹਨ। ਵਿਗਿਆਨ ਦੀ ਖੋਜ ਅਨੁਸਾਰ ਬਹੁਤ ਸਾਰੀਆਂ ਬੀਮਾਰੀਆਂ, ਮਨੁੱਖ ਦੇ ਕੁਦਰਤ ਤੋਂ ਦੂਰ ਹੋਣ ਦਾ ਸਿੱਟਾ ਹਨ। ਇਸ ਸੰਬੰਧ ਵਿੱਚ ਬਾਲੂਨ ਲਿਖਦਾ ਹੈ "Disease is the retribution of outraged nature" ਅੱਜ ਸਮੁੱਚਾ ਸਮਾਜ ਪੰਜ ਵਿਕਾਰਾਂ ਤੋਂ ਪੈਦਾ ਹੋਏ ਅਨੇਕਾਂ ਦੁੱਖਾਂ ਦੀ ਜੰਜੀਰ ਵਿੱਚ ਜਕੜਿਆ ਹੋਇਆ ਸਹਿਕ ਰਿਹਾ ਹੈ। ਮਨੁੱਖ ਦੀ ਹਰ ਸਮੱਸਿਆ ਅਧਿਆਤਮਿਕ ਉਪਚਾਰ ਰਾਹੀਂ ਹੱਲ ਹੋ ਸਕਦੀ ਹੈ। ਪ੍ਰਭੂ ਭਗਤੀ ਸਦਕਾ ਮਨੁੱਖ ਦੀ ਪ੍ਰਮਾਤਮਾ ਨਾਲ ਸਾਂਝ ਬਣਦੀ ਹੈ ਅਤੇ ਐਸਾ ਕਰਕੇ ਮਨੁੱਖ ਪੰਜ ਵਿਕਾਰਾਂ ਤੋਂ ਛੁਟਕਾਰਾ ਪਾ ਕਰਕੇ ਸੁਖੀ ਅਤੇ ਖੁਸ਼ੀਆਂ ਭਰਿਆ ਜੀਵਨ ਜਿਉਂ ਸਕਦਾ ਹੈ। ਇਸ ਰਚਨਾ ਦਾ ਇੱਕ ਇੱਕ ਸ਼ਬਦ ਖਾਲਕ ਦੇ ਚਰਨਾਂ ਵਿੱਚ ਅਰਦਾਸ ਹੈ, ਪ੍ਰਮਾਤਮਾ ਸਭ ਨੂੰ ਵਿਕਾਰਾਂ ਤੋਂ ਮੁਕਤੀ ਬਖਸ਼ੇ। ਗੁਰੂ ਅਰਜਨ ਦੇਵ ਜੀ ਵਿਕਾਰਾਂ ਬਾਰੇ ਆਪਣੀ ਇਲਾਹੀ ਬਾਣੀ ਵਿੱਚ ਫੁਰਮਾਉਂਦੇ ਹਨ:

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥**

*(ਸੁਖਮਨੀ ਸਾਹਿਬ)*

—0—

# ਸਾਧਸੰਗਤਿ ਬੈਕੁੰਠੈ ਆਹਿ

*ਗਿਆਨੀ ਸਵਿੰਦਰ ਸਿੰਘ*

ਗੁਰਮਤਿ ਵਿੱਚ ਨਿਰਵਾਣ ਅਤੇ ਸਤਿਸੰਗ ਦਾ ਨਾਉਂ ਬੈਕੁੰਠ ਹੈ। ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ (ਪੰਨਾ 890) ਵਿੱਚ ਇਸ ਪ੍ਰਕਾਰ ਲਿਖਦੇ ਹਨ:

1. ਬੈਕੁੰਠ/ਬੈਕੁੰਠੁ : ਵੈਕੁੰਠ, ਨਾਨਾ ਪ੍ਰਕਾਰ ਦੀ ਕੁੰਠਾ

2. ਵਿਸ਼ਨੂ ਦੇ ਰਹਿਣ ਦੇ ਲੋਕ, 'ਨਾ ਜਾਨਾ ਬੈਕੁੰਠ, ਕਹਾਂ ਹੀ (ਗਉੜੀ ਕਬੀਰ ਜੀ)

3. ਸਤਿਸੰਗ, ਗੁਰਮੁਖਾਂ ਦਾ ਦੀਵਾਨ, '**ਸਾਧਸੰਗਤਿ ਬੈਕੁੰਠੈ ਆਹਿ**' (ਗਉੜੀ ਕਬੀਰ ਜੀ)

**"ਤਹਾ ਬੈਕੁੰਠੁ ਜਹ ਕੀਰਤਨੁ ਤੇਰਾ"** (ਅੰਗ 750 )

**ਹਰ ਕੋਈ ਬੈਕੁੰਠ ਦੀ ਗੱਲ ਕਰਦਾ ਹੈ ਪਰ ਪਤਾ ਨਹੀਂ ਕਿ ਬੈਕੁੰਠ ਹੈ ਕਿਥੇ ? ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਬੈਕੁੰਠ ਉਹ ਥਾਂ ਹੈ ਜਿਥੇ ਵਾਹਿਗੁਰੂ ਰਖੇ:-**

**ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ॥** *(ਅੰਗ 106)*

**ਜਿਥੇ ਸਾਧ ਸੰਗਤ, ਸੰਤ ਨਿਵਾਸ, ਕੀਰਤਨ, ਨਾਮ ਸਿਮਰਨ ਹੋਵੇ, ਉਹ ਹੀ ਬੈਕੁੰਠ ਹੈ।** ਵਾਹਿਗੁਰੂ ਚਰਨ 'ਬੈਕੁੰਠ ਹਨ ਤੇ ਇਨ੍ਹਾਂ ਦਾ ਧਿਆਨ ਧਰਨਾ ਹੈ:-

**ਬੈਕੁੰਠ ਨਗਰੁ ਜਹਾ ਸੰਤ ਵਾਸਾ॥**

**ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥੧॥**

ਗੁਰੂ ਸਾਹਿਬ ਬਚਨ ਕਰਦੇ ਹਨ ਕਿ ਹੇ ਭਾਈ। ਜਿਸ ਥਾਂ ਪ੍ਰਮਾਤਮਾ ਦੇ ਸੰਤ ਜਨ ਵੱਸਦੇ ਹੋਣ ਉਹੀ ਹੀ ਅਸਲ ਬੈਕੁੰਠ ਦਾ ਨਗਰ ਹੈ, ਸੰਤ ਜਨਾਂ ਦੀ ਸੰਗਤ ਵਿੱਚ ਰਹਿ ਕੇ ਪ੍ਰਭੂ ਦੇ ਸੋਹਣੇ ਚਰਨ ਹਿਰਦੇ ਵਿੱਚ ਆ ਵੱਸਦੇ ਹਨ। ਜਿਸ ਕਰਕੇ ਮਨ ਨੂੰ ਤੇ ਤਨ ਨੂੰ ਆਤਮਿਕ ਆਨੰਦ ਪ੍ਰਾਪਤ ਹੋ ਜਾਂਦਾ ਹੈ।

**ਜਾਸੁ ਜਪਤ ਰਤਨੁ ਹਰਿ ਮਿਲੈ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥**

**ਜਾਸੁ ਜਪਤ ਕਈ ਬੈਕੁੰਠ ਵਾਸੁ॥ ਜਾਸੁ ਜਪਤ ਸੁਖ ਸਹਜਿ ਨਿਵਾਸੁ॥੫॥** *(ਅੰਗ 236)*

ਗੁਰੂ ਸਾਹਿਬ ਬਚਨ ਕਰਦੇ ਹਨ, ਜਿਸ ਪ੍ਰਭੂ ਦੇ ਜਾਪ ਨਾਲ ਨਾਮ ਰਤਨ ਮਿਲ ਜਾਂਦਾ ਹੈ। ਉਹ ਮਨੁੱਖ ਐਸਾ ਗਿਝ (ਹਿਲ) ਜਾਂਦਾ ਹੈ ਕਿ ਉਸ ਹਰੀ-ਰਤਨ ਨੂੰ ਮੁੜ ਛੱਡਦਾ ਹੀ ਨਹੀਂ।

ਇਸੇ ਤਰ੍ਹਾਂ ਜਿਸ ਨਾਮ ਜਪਣ ਨਾਲ ਕਈ ਬੈਕੁੰਠਾਂ ਦਾ ਵਾਸਾ ਮਿਲਦਾ ਹੈ ਅਤੇ ਸਹਜੇ ਹੀ ਸੁੱਖ ਦਾ ਨਿਵਾਸ ਪ੍ਰਾਪਤ ਹੋ ਜਾਂਦਾ ਹੈ ਜੋ ਕਿ ਸਾਧ ਸੰਗਤ ਹੈ ਜਿਥੇ ਮੁਕਤੀ ਦਾ ਦਰ ਮਿਲਦਾ ਹੈ।

**ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ॥**

**ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ॥**

*(ਅੰਗ 683)*

ਅਰਥ: ਪ੍ਰਮਾਤਮਾ ਦਾ ਨਾਮ ਸਿਮਰ ਸਿਮਰ ਕੇ ਜਮ, ਮੌਤ ਦਾ ਡਰ ਨੇੜੇ ਨਹੀਂ ਆਉਂਦਾ, ਜਨਮ ਮਰਨ ਮੁਕ ਜਾਂਦਾ ਹੈ। ਪ੍ਰਭੂ ਦੀ ਕ੍ਰਿਪਾ ਦੁਆਰਾ ਹਰੀ ਦਾ ਨਿਵਾਸ ਅਸਥਾਨੰ ਸਾਧ-ਸੰਗਤਿ ਪਾ ਲਿਆ ਹੈ, ਜਿੱਥੇ ਮੁਕਤੀ ਅਤੇ ਸਵਰਗ ਮਿਲਦਾ ਹੈ :

**ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ॥**

**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥**

*(ਅੰਗ 750)*

ਗੁਰੂ ਸਾਹਿਬ ਕਹਿੰਦੇ ਹਨ ਮੁਕਤੀ, ਭੁਗਤਿ ਅਤੇ ਜੁਗਤੀ ਸਭ ਪ੍ਰਭੂ ਦੀ ਸੇਵਾ ਤੋਂ ਪ੍ਰਾਪਤ ਹੁੰਦੇ ਹਨ। ਭੁਗਤਿ (ਭੋਜਨ) ਖਾਣ, ਪੀਣ, ਸੰਸਾਰ ਦੇ ਸੁੱਖ। ਜੁਗਤਿ-ਸੰਸਾਰ ਦੇ ਭੋਗਾਂ ਤੋਂ ਉਪਰਾਮ ਹੋ ਕੇ ਰਹਣਿ ਦਾ ਕੰਮ। ਜਿੱਥੇ ਪ੍ਰਭੂ ਦਾ ਹਰੀ ਜਸ ਕੀਰਤੀ ਹੋ ਰਹੀ ਹੈ ਉਹ ਹੀ ਬੈਕੁੰਠ ਹੈ। ਜਿਸ ਲਈ ਪ੍ਰਭੂ

ਆਪ ਹੀ ਕਿਰਪਾ ਕਰਕੇ ਸ਼ਰਧਾ ਭਾਵਨਾ ਬਖਸ਼ਿਸ਼ ਕਰਦਾ ਹੈ ਅਤੇ ਆਪਣੇ ਚਰਨੀ ਲਾਉਂਦਾ ਹੈ :

**ਅਠਸਠਿ ਤੀਰਥ ਜਹ ਸਾਧ ਪਗ ਧਰਹਿ॥**
**ਤਹ ਬੈਕੁੰਠੁ ਜਹ ਨਾਮੁ ਉਚਰਹਿ॥** *(ਅੰਗ 891)*

ਅਰਥ: ਜਿੱਥੇ ਸੰਤ ਲੋਕ ਪੈਰ ਧਰਨ, ਉੱਥੇ ਅਠਸਠ, ਭਾਵ ਸਾਰੇ ਤੀਰਥ ਆ ਜਾਂਦੇ ਹਨ ਅਤੇ ਉਹ ਅਸਥਾਨ ਬੈਕੁੰਠ ਹੈ ਜਿੱਥੇ ਰੱਬ ਜੀ ਦਾ ਨਾਮ ਉਚਾਰਿਆ ਜਾਂਦਾ ਹੈ।

ਮਾਰੂ ਸੋਹਲੇ ਮਹਲਾ 5 (ਅੰਗ 1018) ਵਿੱਚ ਸ੍ਰੀ ਅਰਜਨ ਦੇਵ ਜੀ ਬਚਨ ਕਰਦੇ ਹਨ ਕਿ ਕੋਈ ਬੈਕੁੰਠ ਗੁਰੂ ਦੇ ਦਰਸ਼ਨਾਂ ਦੀ ਬਰਾਬਰੀ ਨਹੀਂ ਕਰ ਸਕਦੇ। ਇੱਥੋਂ ਤੱਕ:

**ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥**

**ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ॥** *(ਅੰਗ 1157)*

ਇਸ ਲੰਮੇਰੇ ਸ਼ਬਦ ਵਿੱਚ ਹਰੀ ਪ੍ਰਭੂ ਦੀ ਰਚਨਾ ਅਥਵਾ ਜਗਤ ਦਾ ਪਸਾਰਾ ਦਰਸਾਇਆ ਹੈ।

ਇਨ੍ਹਾਂ ਪ੍ਰੰਕਤਿਆਂ ਅੰਦਰ ਗੁਰੂ ਸਾਹਿਬ ਬਚਨ ਕਰਦੇ ਹਨ ਕਿ ਕ੍ਰੋੜਾਂ ਰਾਜੇ (ਛਤ੍ਰਪਤਿ) ਰੱਬ ਨੂੰ ਨਮਸਕਾਰਾਂ ਕਰ ਰਹੇ ਹਨ ਅਤੇ ਕਰੋੜਾਂ ਦੀ ਇੰਦਰ ਪ੍ਰਭੂ ਦੇ ਦੁਆਰ ਤੇ ਖੜ੍ਹੇ ਹਨ। ਕ੍ਰੋੜਾਂ ਹੀ ਬੈਕੁੰਠ ਪ੍ਰਭੂ ਦੀ ਦ੍ਰਿਸ਼ਟੀ ਵਿੱਚ ਹਨ ਅਤੇ ਕ੍ਰੋੜਾਂ ਹੀ ਪ੍ਰਭੂ ਦੇ ਨਾਮ ਹਨ ਜਿਨ੍ਹਾਂ ਦੀ ਕੀਮਤ ਨਹੀਂ ਪੈ ਸਕਦੀ।

ਗਿਆਨੀ ਪੁਰਸ਼ ਮੁਕਤੀ ਨੂੰ ਵੀ ਵਿਚਾਰੀ ਜਿਹੀ ਸਮਝ ਕੇ ਤਿਆਗ ਦੇਂਦਾ ਹੈ। ਗੁਰਵਾਕ ਹੈ:

**ਕਈ ਬੈਕੁੰਠ ਨਾਹੀ ਲਵੈ ਲਾਗੇ॥**
**ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥** *(ਅੰਗ 1079)*

**ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ॥**

**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥**
*(ਅੰਗ 1325)*

ਇਨ੍ਹਾਂ ਪੰਕਤਿਆਂ ਵਿੱਚ ਗੁਰੂ ਸਾਹਿਬ ਬਚਨ ਕਰਦੇ ਹਨ ਕਿ ਸਾਰੇ ਲੋਕ ਸਵਰਗ ਮੁਕਤੀ ਤੇ ਬੈਕੁੰਠ ਮੰਗਦੇ ਹਨ ਅਤੇ ਨਿਤ ਇਨ੍ਹਾਂ ਦੀ ਹੀ ਆਸ ਕਰਦੇ ਰਹਿੰਦੇ ਹਨ। ਪ੍ਰੰਤੂ ਹਰੀ ਜਨ ਮੁਕਤੀ ਵੀ ਨਹੀਂ ਮੰਗਦੇ, ਉਨ੍ਹਾਂ ਲਈ ਤਾਂ ਪ੍ਰਭੂ ਦੇ ਦਰਸ਼ਨ ਹੀ ਮੁਕਤੀ ਹੈ। 'ਹਰਿ ਦਰਸਨ ਕੇ ਜਨ ਮੁਕਤਿ ਨ ਮਾਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥' ਅਨੁਸਾਰ ਉਸ ਦੇ ਦਰ ਦੇ ਦਰਸ਼ਨਾਂ ਦੀ ਹੀ ਇੱਛਾ ਲੋਚਦੇ ਹਨ। ਇਸ ਪ੍ਰਕਾਰ ਉਨ੍ਹਾਂ ਦਾ ਮਨ ਰੱਜ ਕੇ ਟਿਕ ਜਾਂਦਾ ਹੈ:

**ਬੈਕੁੰਠ ਗੋਬਿੰਦ ਚਰਨ ਨਿਤ ਧਿਆਉ॥**
**ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ॥** *(ਅੰਗ 1221)*

ਅਰਥਾਤ ਗੁਰੂ ਸਾਹਿਬ ਆਖਦੇ ਹਨ ਕਿ ਹੇ ਭਾਈ ! ਮੈਂ ਤਾਂ ਸਦਾ ਪ੍ਰਮਾਤਮਾ ਦੇ ਚਰਨਾਂ ਦਾ ਧਿਆਨ ਧਰਦਾ ਹਾਂ, ਇਹੀ ਮੇਰੇ ਲਈ ਬੈਕੁੰਠ ਹੈ। ਗੁਰੂ ਦੀ ਸੰਗਤ ਵਿੱਚ ਟਿੱਕੇ ਰਹਿਣਾ, ਮੇਰੇ ਲਈ ਸ੍ਰੇਸ਼ਟ ਮੁਕਤਿ ਪਦਾਰਥ ਹੈ। ਪ੍ਰਭੂ ਦਾ ਨਾਮ ਹੀ ਮੇਰੇ ਲਈ ਆਤਮਿਕ ਜੀਵਨ ਦੇਣ ਵਾਲਾ ਹੈ। ਸੋ ਇਸ ਤਰ੍ਹਾਂ ਹਰੀ ਦੇ ਧਿਆਵਣ ਨਾਲ ਜਨਮ ਮਰਨ ਮੁਕਦਾ ਹੈ ਅਤੇ ਮੁਕਤੀ ਤੇ ਬੈਕੁੰਠ ਵਿਹੇ ਆ ਜਾਂਦੇ ਹਨ।

**ਧਧਾ ਧੂਰਿ ਪੁਨੀਤ ਤੇਰੇ ਜਨੂਆ॥**
**ਧਨਿ ਤੇਊ ਜਿਹ ਰੁਚ ਇਆ ਮਨੂਆ॥**
**ਧਨੁ ਨਹੀ ਬਾਛਹਿ ਸੁਰਗ ਨ ਆਛਹਿ॥**
**ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥**
*(ਅੰਗ 251)*

ਬਾਵਨ ਅਖਰੀ ਮਹਲਾ ੫ ਦੀ ਇਸ ਪਉੜੀ ਵਿੱਚ ਗੁਰੂ ਸਾਹਿਬ ਦਰਸਾਂਦੇ ਹਨ ਕਿ ਤੇਰੇ ਜਨਾਂ (ਪਿਆਰਿਆਂ) ਦੀ ਧੂੜੀ ਪਵਿੱਤਰ ਹੈਂ। ਉਹ ਧੰਨ ਹਨ, ਜਿਨ੍ਹਾਂ ਦਾ ਮਨ ਇਸ ਧੂੜੀ ਵਿੱਚ ਰਚਿਆ (ਰਚ) ਗਿਆ ਹੈ।

ਅਗਲੀਆਂ ਪੰਕਤੀਆਂ ਵਿੱਚ ਕਹਿੰਦੇ ਹਨ ਕਿ ਤੇਰੇ ਪਿਆਰੇ ਨਾ ਧਨ ਮੰਗਦੇ (ਬਾਛਤਿ) ਹਨ ਅਤੇ ਨਾ ਹੀ ਸਵਰਗ (ਬੈਕੁੰਠ) ਚਾਹੁੰਦੇ (ਆਛਹਿ) ਹਨ। ਉਹ ਤਾਂ ਅਤੀ ਪਿਆਰੇ ਦੀ ਪ੍ਰੀਤੀ ਵਿੱਚ ਅਤੇ ਸਾਧੂ ਜਨਾਂ ਦੀ ਧੂੜੀ ਵਿੱਚ ਹੀ ਮਗਨ ਰਹਿੰਦੇ ਹਨ। ਐਸਾ ਹੀ ਉਨ੍ਹਾਂ ਦਾ ਬੈਕੁੰਠ ਹੈ।

**ਹਰਿ ਜਨ ਰਾਮ ਰਾਮ ਰਾਮ ਧਿਆਂਏ॥**
**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥**

ਅਰਥ: ਹਰੀ ਜਨ ਨੂੰ ਉਪਦੇਸ਼ ਹੈ ਕਿ ਉਹ ਰਾਮ ਰਾਮ ਜਪਦਾ ਰਹੇ। ਗੁਰੂ ਦੀ ਸੰਗਤ (ਸਮਾਗਮ ਇਕੱਠ) ਪਲ ਭਰ ਕਰਨ ਨਾਲ ਜੋ ਪਵਿੱਤਰਤਾ ਤੇ ਸੁੱਖ ਮਿਲਦਾ ਹੈ ਉਸ ਦਾ ਟਾਕਰਾ ਕ੍ਰੋੜਾਂ ਬੈਕੁੰਠ ਨਹੀਂ ਕਰ ਸਕਦੇ। ਭਾਵ ਪਲ ਭਰ ਦੇ

ਮੇਲ ਨਾਲ ਕ੍ਰੋੜਾਂ ਬੈਕੁੰਠ ਮਿਲ ਜਾਂਦੇ ਹਨ।

**ਸਰਬ ਬੈਕੁੰਠ ਮੁਕਤਿ ਮੋਖ ਪਾਏ॥ ਏਕ ਨਿਮਖ ਹਰਿ ਕੇ ਗੁਨ ਗਾਏ॥** (ਅੰਗ 290)

ਸ੍ਰੀ ਸੁਖਮਨੀ ਸਾਹਿਬ ਵਿੱਚ ਪੰਚਮ ਪਾਤਸ਼ਾਹ ਨੇ ਮੁਕਤੀ ਅਤੇ ਬੈਕੁੰਠ ਪ੍ਰਾਪਤ ਕਰਨ ਲਈ ਵੀਚਾਰ ਦਰਸਾਏ ਹਨ ਕਿ ਜਿਸ ਮਨੁੱਖ ਨੇ ਅੱਖ ਦੇ ਇੱਕ ਫੋਰ ਮਾਤਰ ਵੀ ਪ੍ਰਭੂ ਦੇ ਗੁਣ ਗਾਏ ਹਨ, ਉਸ ਨੇ ਮਾਨੋ ਸਾਰੇ ਬੈਕੁੰਠ ਅਤੇ ਮੋਖ-ਮੁਕਤੀ ਪ੍ਰਾਪਤ ਕਰ ਲਈ ਹੈ।

**ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥**

**ਜਾ ਕਾ ਚਵਰੁ ਸਭ ਊਪਰਿ ਝੂਲੈ॥ ਤਾ ਕਾ ਧੂਪੁ ਸਦਾ ਪਰਫੁਲੈ॥੨॥** (ਅੰਗ 393)

ਇਨ੍ਹਾਂ ਪੰਕਤੀਆਂ ਅੰਦਰ ਦਰਸਾਇਆ ਹੈ ਕਿ ਮੂਰਤੀ ਪੂਜਾ ਵਾਸਤੇ ਤਾਂ ਮੰਦਰ ਵਿੱਚ ਇੱਕ ਨਿੱਕਾ ਜਿਹਾ ਘੰਟਾ ਹੁੰਦਾ ਹੈ, ਪਰ ਗੁਰੂ ਸਾਹਿਬ ਕਹਿੰਦੇ ਹਨ ਕਿ ਅਸੀਂ ਇਸ ਦੇਵ (ਇੱਕ ਨਿਰੰਕਾਰ) ਦੀ ਪੂਜਾ ਕਰਦੇ ਹਨ, ਉਸ ਦੇ ਹੁਕਮ ਦਾ ਘੰਟਾ ਸਾਰੇ ਸੰਸਾਰ ਵਿੱਚ ਸੁਣਾਈ ਦਿੰਦਾ ਹੈ। ਉਸ ਦਾ ਆਸਣ ਸਦਾ ਲੱਗਾ ਰਹਿੰਦਾ ਹੈ, ਸਾਧ-ਸੰਗਤਿ ਜਹੇ ਬੈਕੁੰਠ ਵਿੱਚ। ਉਸ ਦਾ ਚਵਰ ਹਵਾ ਦੇ ਰੂਪ ਵਿੱਚ ਸਾਰਿਆਂ ਉੱਤੇ ਝੂਲਦਾ ਰਹਿੰਦਾ ਹੈ। ਉਸ ਨੂੰ ਧੂਪ ਦੇਣ ਲਈ ਖੁਸ਼ਬੂਦਾਰ ਫੁਲਵਾੜੀਆਂ ਸਦਾ ਖਿੜੀਆਂ ਰਹਿੰਦਆਂ ਹਨ। ਇਸ ਸ਼ਬਦ ਵਿੱਚ ਮੂਰਤੀ ਪੂਜਾ ਦੀ ਥਾਂ ਇੱਕ ਨਿਰੰਕਾਰ ਦਾ ਸਿਮਰਨ ਹੀ ਦੱਸਿਆ ਹੈ।

**ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥**

**ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥** (ਅੰਗ 982)

ਸ੍ਰੀ ਗੁਰੂ ਰਾਮਦਾਸ ਜੀ ਬਚਨ ਕਰਦੇ ਹਨ ਕਿ ਸਾਧ ਸੰਗਤਿ ਦਾ ਬੜਾ ਅਸਰ ਹੁੰਦਾ ਹੈ, ਵੱਡੇ ਵੱਡੇ ਪਾਪੀ ਸੰਗਤ ਕਰਕੇ ਤਰ ਜਾਂਦੇ ਹਨ। ਵੇਖੋ ਵੇਸਵਾ ਗਨਕਾ ਜੋ ਤੋਤੇ ਨੂੰ ਵਾਹਿਗੁਰੂ ਦਾ ਨਾਮ ਪੜ੍ਹਾਂਦੀ ਪੜ੍ਹਾਂਦੀ ਮੁਕਤ ਹੋ ਗਈ। ਨਾਮ ਅਭਿਆਸ ਵਿੱਚ ਲੱਗ ਕੇ ਪਵਿੱਤਰ ਹੋ ਕੇ ਤਰ ਗਈ।

ਦੂਜੀ ਪੰਕਤੀ ਵਿੱਚ ਦਸਿਆ ਹੈ ਕਿ (ਕੰਸ ਦੀ ਦਾਸੀ) ਕੁਬਜਾ ਨੂੰ (ਜਿਸ ਨੇ ਕੰਸ ਲਈ ਤਿਆਰ ਕੀਤਾ ਵਟਣਾ ਕ੍ਰਿਸ਼ਨ ਜੀ ਨੂੰ ਮਲਿਆ ਸੀ) ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਚਰਨਾਂ ਦੀ ਛੋਹ ਦਿੱਤੀ ਉਸ ਨੂੰ ਬੈਕੁੰਠ ਲੈ ਗਏ। 'ਪਰਸ ਨਿਪਰਸ ਭਏ ਸਾਧੂ ਜਨ' ਅਨੁਸਾਰ ਹਰੀ ਪ੍ਰਭੂ ਨਾਲ ਪ੍ਰੀਤ ਲੱਗ ਗਈ।

**ਰੇ ਮਨ ਓਟ ਲੇਹੁ ਹਰਿ ਨਾਮਾ॥**

**ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ॥੧॥ ਰਹਾਉ॥**

**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥**

**ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥** (ਅੰਗ 901-02)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਚਨ ਕਰਦੇ ਹਨ ਕਿ ਐ ਮਨ ! ਤੂੰ ਹਰੀ-ਨਾਮ ਦੀ ਓਟ ਲੈ ਜਿਸ ਦੇ ਸਿਮਰਨ ਨਾਲ ਖੋਟੀ ਮੱਤ (ਦੁਰਮਤਿ) ਦੂਰ ਹੁੰਦੀ ਹੈ ਅਤੇ ਨਿਰਬਾਣ ਪਦ, ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਫਿਰ ਦੁਹਰਾਂਦੇ ਹਨ ਕਿ ਉਹ ਮਨੁੱਖ ਵੱਡੇ ਭਾਗਾਂ ਵਾਲਾ ਹੈ ਜੋ ਹਰੀ ਦੇ ਗੁਣ ਗਾਉਂਦਾ ਹੈ ਅਤੇ ਜਨਮ-ਜਨਮਾਂਤਰਾਂ ਦੇ ਪਾਪ ਦੂਰ ਕਰਕੇ (ਖੋਇ) ਫਿਰ (ਫੁਨਿ) ਬੈਕੁੰਠ ਜਾਂਦਾ ਹੈ। ਨਾਮ ਸਿਮਰਨ ਦਾ ਕਿੰਨ੍ਹਾ ਫਲ ਮਿਲਦਾ ਹੈ:

ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੌਂ ਗਿਆਨ ਕੇ ਬਿਹੀਨ, ਕੈਸੇ ਬ੍ਰਹਮ ਲੋਕ ਪਾਵਈ॥ (ਅਕਾਲ ਉਸਤਤਿ)

ਜੀਵ ਮਨ ਦੀ ਕਾਮਨਾਵਾਂ ਦੇ ਵੱਸ ਵਿੱਚ ਹੋ ਕੇ ਨਚਾਰ ਦੀ ਤਰ੍ਹਾਂ ਨੱਚਦਾ ਟੱਪਦਾ ਹੈ। ਪ੍ਰੰਤੂ ਹੇ ਭਾਈ ! ਉਹ ਰੱਬੀ ਗਿਆਨ ਤੋਂ ਬਿਨ੍ਹਾਂ ਪ੍ਰਭੂ ਦੇ ਸਚਖੰਡ (ਰੱਬੀ ਦਰਗਾਹ) ਅਥਵਾ ਬੈਕੁੰਠ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ ?

ਸਤਿਕਾਰਯੋਗ ਭਗਤ ਸਾਹਿਬਾਨ ਨੇ ਵੀ 'ਬੈਕੁੰਠ' ਬਾਰੇ ਬਹੁਤ ਵਿਸਥਾਰ ਨਾਲ ਬਚਨ ਕੀਤੇ ਹਨ। ਆਓ, ਵੀਚਾਰ ਕਰੀਏ:

ਭਗਤ ਕਬੀਰ ਜੀ:

**ਦਾਸੁ ਕਬੀਰੁ ਤੇਰੀ ਪਨਹ ਸਮਾਨਾਂ॥ ਭਿਸਤੁ ਨਜੀਕਿ ਰਾਖੁ ਰਹਮਾਨਾ॥**

(ਅੰਗ 1161)

ਭਗਤ ਜੀ ਨਿਮਰਤਾ ਵਿੱਚ ਅਰਦਾਸ ਕਰਦੇ ਹਨ ਕਿ ਹੇ ਰਹਿਮ ਵਾਲੇ ਹਰੀ ! ਮੈਨੂੰ ਆਪਣੇ ਦਰਬਾਰ ਦੀ ਪਨਾਹ

ਵਿੱਚ ਰੱਖ, ਇਹੋ ਮੇਰੇ ਲਈ ਬਹਿਸ਼ਤ (ਭਿਸਤ) ਬੈਕੁੰਠ ਹੈ।

**ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠ ਹੈ ਕਹਾਂ॥੧॥ ਰਹਾਉ॥**

**ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥੧॥**

**ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ॥੨॥**

**ਖਾਈ ਕੋਟੁ ਨ ਪਰਲ ਪਗਾਰਾ॥ ਨਾ ਜਾਨਉ ਬੈਕੁੰਠ ਦੁਆਰਾ॥੩॥**

**ਕਹਿ ਕਮੀਰ ਅਬ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥੪॥**

(ਅੰਗ ੧੧੬੧)

ਅਰਥ: ਊਹਾਂ-ਓਥੇ, ਬੈਕੁੰਠ ਵਿੱਚ, ਮਰਮੁ-ਭੇਦ, ਬਖਾਨਾਂ-ਬਿਆਨ ਕਰਦੇ ਹਨ, ਪਰਲ ਪਗਾਰਾ-ਲਿਖਿਆ ਹੋਏ ਗਾਰੇ ਨਾਲ।

ਅਰਥ: ਭਗਤ ਜੀ ਕਹਿੰਦੇ ਹਨ ਕਿ ਉਥੇ ਬੈਕੁੰਠ ਵਿੱਚ ਜਾਣਾ ਹੈ, ਸਾਰੇ ਕਹਿੰਦੇ ਹਨ ਪ੍ਰੰਤੂ ਬੈਕੁੰਠ ਕਿੱਥੇ ਹੈ, ਕੋਈ ਨਹੀਂ ਜਾਣਦਾ। ਜੋ ਜਨ ਆਪਣੇ ਆਪ ਦਾ ਭੇਦ ਨਹੀਂ ਜਾਣਦਾ, ਉਹ ਗੱਲਾਂ-ਬਾਤਾਂ ਨਾਲ ਹੀ ਬੈਕੁੰਠ ਵਿੱਚ ਅਪੜਿਆ ਹੋਇਆ ਸਮਝੀ ਬੈਠਾ ਹੈ। ਜਦੋਂ ਮਨੁੱਖੀ ਮਨ ਬੈਕੁੰਠ ਜਾਣ ਦੀ ਕੇਵਲ ਆਸ ਕਰਦਾ ਹੈ, ਉਸ ਨੂੰ ਪ੍ਰਭੂ ਦੇ ਚਰਨਾਂ ਦਾ ਨਿਵਾਸ ਨਹੀਂ ਮਿਲਦਾ। ਖਾਲੀ ਕਿਲ੍ਹਾ (ਕੋਟ) ਗਾਰੇ ਨਾਲ ਚੰਗੀ ਤਰ੍ਹਾਂ ਲਿਪਿਆ ਹੋਇਆ ਹੈ ਪਰ ਮੈਂ ਨਹੀਂ ਜਾਣਦਾ ਕਿ ਬੈਕੁੰਠ ਦਾ ਦੁਆਰਾ ਕਿਸ ਤਰ੍ਹਾਂ ਦਾ ਬਣਿਆ ਹੋਇਆ ਹੈ। ਹੁਣ ਹੋਰ ਕੀ ਕਹਿ ਸਕਦੇ ਹਾਂ ਕਿ ਸਾਧ ਸੰਗਤ ਹੀ ਬੈਕੁੰਠ ਹੈ।

ਇਸੇ ਭਾਵ ਦਾ ਸ਼ਬਦ ਅੰਗ 325 ਉੱਤੇ 10ਵਾਂ ਕਰਕੇ ਆਇਆ ਹੈ। ਪਾਠਕ ਜਨ ਪੜ੍ਹ ਲੈਣ।

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥**
**ਪੂਜਹੁ ਰਾਮੁ ਏਕੁ ਹੀ ਦੇਵਾ॥**
**ਸਾਚਾ ਨਾਵਣੁ ਗੁਰ ਕੀ ਸੇਵਾ॥੧॥ ਰਹਾਉ॥**
(ਅੰਗ 484)

ਇਨ੍ਹਾਂ ਪੰਕਤਿਆਂ ਅੰਦਰ ਕਬੀਰ ਸਾਹਿਬ ਸਮਝਾ ਰਹੇ ਹਨ ਕਿ ਮਨ ਅੰਦਰ ਮੈਲ ਹੋਵੇ ਤੇ ਤੀਰਥਾਂ ਤੇ ਨਾਉਂਦਾ ਫਿਰੇ ਉਹ ਬੈਕੁੰਠ ਨਹੀਂ ਹੁੰਦਾ। ਲੋਕਾਂ ਦੀ ਤਸੱਲੀ (ਪਤੀਣੇ) ਕੀਤਿਆਂ ਕੁਝ ਨਹੀਂ ਹੁੰਦਾ। ਰਾਮ ਨਿਆਣਾ ਨਹੀਂ (ਕਿ ਪਰਚ ਜਾਵੇਗਾ) ਇਸ ਲਈ ਇੱਕ ਪ੍ਰਭੂ ਦੀ ਪੂਜਾ ਕਰੋ। ਕਰਮ ਕਰਨ ਨਾਲ ਅਗਮ ਅਗੋਚਰ ਹਰੀ ਨਹੀਂ ਮਿਲਦਾ। ਹਾਂ ਜੀ ! ਗੁਰੂ ਦੀ ਸੇਵਾ ਹੀ ਸੱਚਾ ਇਸ਼ਨਾਨ ਹੈ:

**ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥**

**ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥**

**ਐਸਾ ਸਿਮਰਨੁ ਕਰਿ ਮਨ ਮਾਹਿ॥ ਬਿਨੁ ਸਿਮਰਨ ਮੁਕਤਿ ਕਤ ਨਾਹਿ॥੧॥**

(ਅੰਗ 972)

ਇਨ੍ਹਾਂ ਪੰਕਤਿਆਂ ਦਵਾਰਾ, ਭਗਤ ਕਬੀਰ ਜੀ ਨੇ ਹਰੀ ਸਿਮਰਨ ਦੀ ਮਹਿਮਾ ਦਸ ਕੇ ਮਨ ਨੂੰ ਸਿਮਰਨ ਵਿੱਚ ਲੱਗਣ ਲਈ ਪ੍ਰੇਰਿਆ ਹੈ। ਜਿੱਥੇ ਪ੍ਰਭੂ ਦਾ ਨਾਮ ਦਾ ਸਿਮਰਨ ਹੋਵੇ ਉਥੇ ਉਕਤੀ ਦਾ ਦਵਾਰ ਮਿਲ ਜਾਂਦਾ ਹੈ। ਫਿਰ ਬੈਕੁੰਠ ਵਿੱਚ ਵਾਸਾ ਹੁੰਦਾ ਹੈ ਅਤੇ ਸੰਸਾਰ ਵਿੱਚ ਆਉਣਾ ਨਹੀਂ ਹੁੰਦਾ। ਭਾਵ ਜਨਮ-ਮਰਨ ਮੁੱਕ ਜਾਂਦਾ ਹੈ। ਸੋ ਐਸਾ ਸਿਮਰਨ ਮਨ ਵਿੱਚ ਦ੍ਰਿੜ੍ਹ ਕਰੋ ਕਿਉਂਕਿ ਪ੍ਰਭੂ ਦੇ ਸਿਮਰਨ ਬਿਨ੍ਹਾਂ ਕਿਤੇ (ਕਤ), ਕਿਧਰੇ ਵੀ, ਕਿਸੇ ਹਾਲਤ ਵਿੱਚ ਵੀ ਮੁਕਤੀ ਨਹੀਂ ਮਿਲਦੀ।

**ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ॥੨॥**

**ਕਹਤ ਕਬੀਰ ਭਲੇ ਅਸਵਾਰਾ॥ ਬੇਦ ਕਤੇਬ ਤੇ ਰਹਹਿ ਨਿਰਾਰਾ॥** (ਅੰਗ 326)

ਇਨ੍ਹਾਂ ਪੰਕਤਿਆਂ ਵਿੱਚ ਕਬੀਰ ਸਾਹਿਬ ਨੇ ਮਨ-ਘੋੜੇ ਦਾ ਅਲੰਕਾਰ ਲੈ ਕੇ ਦੱਸਿਆ ਹੈ ਕਿ ਹੇ ਮਨ-ਘੋੜੇ ! ਚਲ ਬੈਕੁੰਠ ਵੱਲ ਤੈਨੂੰ ਤਾਰੀਆਂ ਲਵਾਵਾਂ। ਜੇ ਰੁਕ ਜਾਵੇ (ਹਿਚਹਿ) ਤਾਂ ਤੈਨੂੰ ਪ੍ਰੇਮ ਦੇ ਚਾਬਕ ਨਾਲ ਵੇਦਾਂ ਕਤੇਬਾਂ ਦੀਆਂ ਹੱਦਾਂ ਤੋਂ ਉੱਪਰ ਰਹਿ ਕੇ ਮਨ ਘੋੜੇ ਨੂੰ ਕਾਬੂ ਕਰਾਂ, ਕਿਨ੍ਹਾਂ ਸੁੰਦਰ ਤਰੀਕਾ ਦੱਸਿਆ ਹੈ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥**

**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ**

**ਆਦਿ॥** (ਅੰਗ ੧੩੭੧)

ਭਗਤ ਨਾਮਦੇਵ ਜੀ ਬਚਨ ਕਰਦੇ ਹਨ ਕਿ ਜੇ ਗੁਰੂ ਕ੍ਰਿਪਾਲ ਹੋਵੇ ਤਾਂ ਬੈਕੁੰਠ ਵੀ ਪ੍ਰਾਪਤ ਹੋ ਜਾਂਦਾ ਹੈ ਅਤੇ ਜੇ ਗੁਰੂ ਕ੍ਰਿਪਾਲੂ ਹੋਵੇ ਤਾਂ ਜੀਵਨ ਮੁਕਤੀ ਮਿਲ ਜਾਂਦੀ ਹੈ। ਸਾਡੇ ਲਈ ਇਹ ਕਿੰਨੇ ਰਹੱਸਮਈ ਵਿਚਾਰ ਦਰਸਾਏ ਗਏ ਹਨ। ਭਾਵ ਸਭ ਫਲ ਤਦੇ ਪ੍ਰਾਪਤ ਹੁੰਦੇ ਹਨ ਜਦੋਂ ਗੁਰੂ ਦੀ ਮਿਹਰ ਹੁੰਦੀ ਹੈ।

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥ ਰਹਾਉ॥**
**ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥**
**ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ॥੧॥**
**ਭਨਤਿ ਨਾਮਦੇਉ ਸੁਕ੍ਰਿਤ ਸਮਤਿ ਭਏ॥**
**ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥**
(ਅੰਗ 719)

ਟੋਡੀ ਰਾਗ ਅੰਦਰ ਭਗਤ ਨਾਮਦੇਵ ਜੀ ਬਚਨ ਕਰਦੇ ਹਨ ਕਿ ਰਾਮ-ਨਾਮ ਲੈਣ ਨਾਲ ਕਿਸ ਦਾ ਕੋਈ ਦੋਸ਼ ਬਾਕੀ ਨਹੀਂ ਰਹਿ ਜਾਂਦਾ ਹੈ ? ਰਾਮ ਕਹਿਣ ਸਾਰ ਡਿੱਗੇ ਪਾਪੀ ਪਵਿੱਤ੍ਰ ਹੋ ਜਾਂਦੇ ਹਨ ।

ਦਾਸ ਨਾਮਦੇਵ ਨੂੰ ਰਾਮ ਦੀ ਸੰਗਤ ਤੋਂ ਇਹ ਨੇਮ ਦ੍ਰਿੜ੍ਹ (ਪ੍ਰਤਗਿਆ) ਹੋ ਗਿਆ ਹੈ ਕਿ ਏਕਾਦਸੀ ਦਾ ਵਰਤ ਰਹਿ ਗਿਆ ਹੈ ਅਤੇ ਹੁਣ ਤੀਰਥਾਂ ਤੇ ਕਾਹਨੂੰ ਜਾਵਾਂ ?

ਨਾਮ ਦੇਵ ਜੀ ਕਹਿੰਦੇ ਹਨ ਕਿ ਪੁੰਨ ਕਰਮਾਂ ਕਰਕੇ ਸਮਝ ਆ ਗਈ ਹੈ ਕਿ ਗੁਰੂ ਦੀ ਸਿੱਖਿਆ ਅਨੁਸਾਰ ਰਾਮ-ਨਾਮ ਜਪ ਕੇ ਕੌਣ-ਕੌਣ ਸੁਰਗ ਨਹੀਂ ਗਿਆ? ਭਾਵ ਰਾਮ ਨਾਮ ਜਪਣ ਨਾਲ ਸੰਸਾਰ ਸਾਗਰੁ ਤੋਂ ਤਰ ਜਾਈਦਾ ਹੈ।

**ਹਰਏ ਨਮਸਤੇ ਹਰਏ ਨਮਹ॥ ਹਰਿ ਹਰਿ ਕਰਤ ਨਹੀ ਦੁਖੁ ਜਮਹ॥੧॥ ਰਹਾਉ॥**

**ਹਰਿ ਹਰਨਾਖਸ ਹਰੇ ਪਰਾਨ॥ ਅਜੈਮਲ ਕੀਓ ਬੈਕੁੰਠਹਿ ਥਾਨ॥** (ਅੰਗ 874)

ਅਰਥ: 'ਹਰੀ ਪ੍ਰਭੂ ਨੂੰ ਨਮਸ਼ਕਾਰ ? ਹਰੀ ਨੂੰ ਨਮਸ਼ਕਾਰ' ਕਹਿ ਕੇ ਬਚਨ ਕਰਦੇ ਹਨ ਕਿ ਹਰੀ ਹਰੀ ਕਹਣ ਨਾਲ ਜਮਾਂ ਦੇ ਦੁੱਖ ਨਹੀਂ ਪੋਂਹਦੇ। ਹਰੀ ਨੇ (ਪ੍ਰਹਲਾਦ) ਦੀ ਰੱਖਿਆ ਕਰਨ ਲਈ ਹਰਨਾਖਸ਼ ਦੇ ਪ੍ਰਾਣ ਲੈ ਲਏ। ਅਜਾਮਲ ਦੇ ਇੱਕ ਪੁੱਤਰ ਦਾ ਨਾਂ ਨਾਰਾਇਣ ਹੋਣ ਕਰਕੇ ਇਹ ਨਾਰਾਇਣ ਪ੍ਰਮਾਤਮਾ ਦਾ ਨਾਮ ਲੈਣ ਲੱਗ ਪਿਆ, ਜਿਸ ਕਰਕੇ ਇਸ ਦਾ ਉਧਾਰ ਹੋ ਗਿਆ ਅਤੇ ਇਸ ਨੂੰ ਬੈਕੁੰਠ ਵਿੱਚ ਥਾਂ ਮਿਲ ਗਈ। ਐਸੀ ਨਾਮ-ਸਿਮਰਨ ਦੀ ਵਡਿਆਈ ਹੈ।

ਲੇਖ ਦੇ ਵਿਸ਼ੇ 'ਸਾਧ ਸੰਗਤਿ ਬੈਕੁੰਠੈ ਆਹਿ' ਅਨੁਸਾਰ ਬੈਕੁੰਠ ਪ੍ਰਾਪਤ ਕਰਨ ਲਈ ਸਤਿਗੁਰਾਂ ਨੇ ਸਾਧ ਸੰਗਤ ਕਰਨ ਲਈ ਬਹੁਤ ਜ਼ੋਰ ਦਿੱਤਾ ਹੈ। ਹੇਠ ਲਿਖੀਆਂ ਪੰਕਤੀਆਂ ਵੀਚਾਰਨ ਯੋਗ ਹਨ:

**ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥**
**ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ॥**
(ਅੰਗ 691)

ਸ੍ਰੀ ਗੁਰੂ ਰਾਮ ਦਾਸ ਜੀ ਕਥਨ ਕਰਦੇ ਹਨ ਕਿ ਵੱਡੇ ਭਾਗਾਂ ਨਾਲ ਸਤਸੰਗਤਿ ਪ੍ਰਾਪਤ ਹੁੰਦੀ ਹੈ। ਹਰੀ ਪ੍ਰਭੂ ਦਾ ਨਾਮ-ਰਸ ਗੁਰੂ ਤੋਂ ਮਿਲਦਾ ਹੈ। ਜੇ ਪ੍ਰੇਮ-ਭਰਿਆ ਅਤੁੱਟ ਧਿਆਨ/ਲਿਵਲੀਨਤਾ ਕਾਇਮ ਰਹੇ ਤਾਂ ਆਤਮ ਗਿਆਨ ਦੀ ਕੁਦਰਤੀ ਅਵਸਥਾ ਵਿੱਚ ਮਨ ਟਿੱਕ ਜਾਵੇਗਾ।

**ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ॥**
**ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ ਜੀਉ॥**
(ਅੰਗ 692)

ਧਨਾਸਰੀ ਰਾਗ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਸਮਝਾ ਰਹੇ ਹਨ ਕਿ ਨਿਮਾਣਿਆਂ ਉੱਤੇ ਕ੍ਰਿਪਾ ਕਰਨ ਵਾਲੇ ਗੁਰੂ ਦੀ ਸੰਗਤ ਵਿੱਚ (ਮਿਲ ਕੇ) ਹਰ-ਜਸ ਬੋਲੀਏ, ਗਾਈਏ । ਫਿਰ ਕਹਿੰਦੇ ਹਨ ਕਿ ਹਰੀ ਪ੍ਰਭੂ ਦਾ ਅੰਮ੍ਰਿਤ ਵਰਗਾ ਨਾਮ ਸਾਧ ਸੰਗਤ ਵਿੱਚ ਬੈਠ ਕੇ [illegible] ਕੀਤਾ ਜਾਵੇ, ਜਪਿਆ ਜਾਵੇ।

**ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥**
**ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ॥** (ਅੰਗ 494)

ਅਰਥ ਭਾਵ: ਗੁਰੂ ਦੀ ਪਿਆਰੀ ਸੰਗਤ ਮਿਲਣ ਨਾਲ ਅਤੇ ਪ੍ਰਭੂ ਦਾ ਮਿੱਠਾ ਨਾਮ ਜਪਣ ਨਾਲ ਮੇਰੇ ਮਨ ਨੂੰ ਬੜਾ ਚੰਗਾ ਲੱਗਾ। ਮੇਰਾ ਮਨ ਗੁਰੂ ਕ੍ਰਿਪਾ ਦਵਾਰਾ ਤ੍ਰਿਪਤ ਹੋ ਗਿਆ। ਦੂਜੀ ਪੰਕਤੀ ਵਿੱਚ ਦੱਸਿਆ ਹੈ ਕਿ ਜਿਸ ਨੇ ਸਤਿਗੁਰੂ ਦੀ ਸੰਗਤ ਦਾ ਸੰਗ (ਮਿਲਾਪ) ਨਹੀਂ ਪਾਇਆ,

ਗੁਰੂ ਦਾ ਲੜ੍ਹ ਨਹੀਂ ਫੜਿਆ ਉਹ ਭਾਗਹੀਣ ਪਾਪੀ ਹਨ ਜਿਨ੍ਹਾਂ ਨੂੰ ਜਮ (ਮੌਤ) ਨੇ ਖਾ ਲਿਆ:

**ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥**

**ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ॥** (ਅੰਗ 695)

ਭਗਤ ਜੀ ਬਚਨ ਕਰਦੇ ਹਨ ਕਿ ਹੇ ਪ੍ਰਭੂ, ਸਾਧ ਸੰਗਤ ਤੋਂ ਬਿਨਾਂ ਪ੍ਰਭੂ-ਪਿਆਰ (ਭਾਉ) ਨਹੀਂ ਉਪਜਦਾ ਅਤੇ ਪ੍ਰਭੂ-ਪਿਆਰ ਤੋਂ ਬਿਨਾ ਤੇਰੀ ਭਗਤੀ ਨਹੀਂ ਹੋ ਸਕਦੀ। ਭਗਤ ਜੀ ਨਿਮਰਤਾ ਸਹਿਤ ਬੇਨਤੀ ਕਰਦੇ ਹਨ ਕਿ ਹੇ ਰਾਜਾ ਰਾਮ (ਪ੍ਰਭੂ) ਮੇਰੀ ਇੱਜ਼ਤ ਰੱਖ ਲਵੋ ਜੀ।

**ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥** (ਅੰਗ 72)

ਸਤ ਸੰਗਤਿ ਉਹ ਹੈ ਜਿੱਥੇ ਕੇਵਲ ਤੇ ਕੇਵਲ ਪ੍ਰਭੂ ਦੇ ਨਾਮ ਦਾ ਵਾਸਾ ਹੋਵੇ। ਨਾਮ ਦਾ ਵਾਸਾ ਸੁਰਤ ਤੋਂ ਬਿਨਾਂ ਨਹੀਂ ਹੋ ਸਕਦਾ। ਸਤਿਗੁਰੂ ਜੀ ਨੇ ਇਹ ਗੱਲ ਸਮਝਾ/ਬੁਝਾ ਦਿੱਤੀ ਕਿ ਮਨੁੱਖ ਪ੍ਰਤੀ ਇੱਕ ਨਾਮ ਜਪਣ ਦਾ ਹੀ ਹੁਕਮ ਹੈ। ਸੋ ਸਚੁ (ਸਤ) ਦੀ ਸੰਗਤਿ ਤੋਂ ਬਿਨਾਂ ਬਾਹਰੀ ਸੰਗਤ ਵਿੱਚ ਹੋਰ ਫਾਲਤੂ ਗੱਲਾਂ ਰਲਾਅ ਕੇ ਨਿਰੋਲ ਸੰਗਤ ਨਹੀਂ ਰਹਿੰਦੀ। ਜਦੋਂ ਸੁਰਤ ਰਾਹੀਂ ਨਾਮ ਸਿਮਰਨ ਕਰਾਂਗੇ ਤਾਂ ਉਹ ਸਚ ਦੀ ਸੰਗਤ ਹੋਵੇਗੀ। 'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ' ਅਨੁਸਾਰ ਸਾਡਾ ਪਿਆਰ ਪ੍ਰੀਤਮ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ।

**ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥**
**ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥**
**ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ॥**
(ਅੰਗ 160)

ਅਰਥ: ਜਿੱਥੇ ਸਤਿਗੁਰੂ ਬਰਾਜਮਾਨ ਹੈ, ਉੱਥੇ ਸਤਸੰਗਤਿ ਬਣਦੀ ਹੈ, ਜਿਥੇ ਸਤਿਗੁਰੂ ਹੈ, ਉੱਥੇ ਸਭਾਵਿਕ ਹੀ ਹਰੀ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ। ਜਿੱਥੇ ਸਤਿਗੁਰੂ ਹੈ, ਉੱਥੇ ਹਉਮੈ ਗੁਰਬਾਣੀ (ਗੁਰ-ਸ਼ਬਦ) ਦੁਆਰਾ ਜਲਾਈ ਜਾਂਦੀ ਹੈ, ਦੂਰ ਕੀਤੀ ਜਾਂਦੀ ਹੈ।

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ॥**

**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥** (ਅੰਗ 495)

ਗੁਰੂ ਸਾਹਿਬ ਮਾਇਆ ਦੇ ਪਤੀ (ਕਰਤਾਰ) ਨੂੰ ਸੰਬੋਧਨ ਕਰਕੇ ਆਖਦੇ ਹਨ ਕਿ ਜੋ ਤੇਰੀ ਸਤਸੰਗਤਿ ਵਿੱਚ ਮਿਲ ਕੇ ਬੈਠਦੇ ਹਨ ਸੋ ਇਸ ਸੰਸਾਰ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ।

ਗੁਰੂ ਦੀ ਕ੍ਰਿਪਾ ਦੁਆਰਾ ਉੱਚੀ ਪਦਵੀ ਪਾਈ ਜਾਂਦੀ ਹੈ ਅਤੇ ਸੁੱਕੀਆਂ ਹੋਈਆਂ ਲੱਕੜਾਂ ਵੀ ਹਰੀਆਂ ਹੋ ਜਾਂਦੀਆਂ ਹਨ, ਭਾਵ ਦੁੱਖੀ ਹਿਰਦੇ ਵੀ ਸੁੱਖ ਦਾ ਸਾਹ ਲੈਂਦੇ ਹਨ। ਬੈਕੁੰਠ ਨਿਵਾਸ ਹਿਤ ਜਪਣ ਵਾਸਤੇ ਸ਼ਬਦ:

**ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥**

**ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥**

**ਹਰਿ ਜਨ ਰਾਖੇ ਗੁਰ ਗੋਬਿੰਦ॥**

**ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥**

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥**

**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥** (ਅੰਗ 682)

ਅਰਥਾਤ: ਚਾਰੋਂ ਪਾਸੇ, ਸਭ ਥਾਂ ਹਰੀ ਨੇ ਆਪਣੀ ਸ਼ਕਤੀ ਵਿਖਾਈ ਅਤੇ ਸਾਡੇ ਸਿਰ ਉੱਤੇ ਹੱਥ ਰੱਖਿਆ। ਕ੍ਰਿਪਾ ਦੀ ਨਿਗਾਹ ਨਾਲ ਨਜ਼ਰ ਕੀਤੀ ਅਤੇ ਦਾਸ ਦਾ ਦੁੱਖ ਨਾਸ ਕਰ ਦਿੱਤਾ। ਪ੍ਰਿਥਵੀ ਦੇ ਮਾਲਕ ਨੇ ਦਾਸ ਦੀ ਰੱਖਿਆ ਕਰ ਦਿੱਤੀ। ਬਖਸ਼ਣ ਵਾਲੇ ਦਇਆਲੂ ਪਿਤਾ ਨੇ ਛਾਤੀ ਨਾਲ ਲਾ ਕੇ ਸਾਰੇ ਅਉਗਣ ਮੇਟ ਦਿੱਤੇ। ਜੋ ਵੀ ਮੰਗ ਮੰਗੀ ਰੱਬ ਜੀ ਨੇ ਦੇ ਦਿੱਤੀ। ਸੋ ਹਰੀ ਦਾ ਦਾਸ ਜੋ ਕੁਝ ਮੂਹੋਂ ਬੋਲਦਾ ਹੈ, ਉਹ ਲੋਕ ਪ੍ਰਲੋਕ ਵਿੱਚ ਸੱਚ ਹੁੰਦਾ ਹੈ।

ਇਸ ਸ਼ਬਦ ਦਾ ਜਾਪ ਨਿਤ ਕਰੋ। ਗੁਰੂ ਵਾਹਿਗੁਰੂ ਸਰਬ ਸੁੱਖ ਬਖਸ਼ੇਗਾ, ਰੱਖਿਆ ਹੋਵੇਗੀ। ਮਿਹਰ ਦੀ ਨਦਰ ਨਾਲ ਖੁਸ਼ੀਆਂ ਹੀ ਖੁਸ਼ੀਆਂ, ਅਨੰਦ ਹੀ ਅਨੰਦ ਮਿਲੇਗਾ। 'ਜਿਥੈ ਰਖਹਿ ਬੈਕੁੰਠੁ ਤਿਥਾਈ' ਦੀ ਅਵਸਥਾ ਦੀ ਪ੍ਰਾਪਤ ਹੋਵੇਗੀ।

—0—

# ਸੂਰਮਾ ਅਤੇ ਸੰਤ-ਸਿਪਾਹੀ ਗੁਰੂ ਨਾਨਕ

*ਡਾ. ਦਲਜੀਤ ਸਿੰਘ , ਆਸਨਸੋਲ*
*9333385185*

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੂਰਾ ਜਾਂ ਸੂਰਮਾ ਜਾਂ ਬਲੀ (ਬਲਵਾਨ) ਦੀ ਪਰਿਭਾਸ਼ਾ ਵੱਖ-ਵੱਖ ਥਾਵਾਂ 'ਤੇ ਵੱਖ-ਵੱਖ ਤਰ੍ਹਾਂ ਦੀ ਮਿਲਦੀ ਹੈ। ਪਰ ਸਮੁੱਚੇ ਤੌਰ 'ਤੇ ਵਿਚਾਰਨ ਨਾਲ ਹਰੇਕ ਪਰਿਭਾਸ਼ਾ ਦੀ ਮੂਲ ਭਾਵਨਾ ਇਕ ਹੀ ਹੈ। ਉਦਾਹਰਣ ਦੇ ਤੌਰ 'ਤੇ ੧) **ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥** ਭਾਵ ਕਿ ਜੋ ਮਨੁੱਖ ਦੀਨ (ਧਰਮ, ਗਰੀਬ, ਕਮਜ਼ੋਰ, ਨਿਤਾਣਾ) ਲਈ ਲੜਦਾ ਹੈ, ਉਹ ਸੂਰਾ ਹੈ। ੨) **ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ॥** ਭਾਵ: ਜਿਸ ਮਨੁੱਖ ਨੇ ਪੰਜ (ਸੂਰਬੀਰ) ਵਿਕਾਰਾਂ ਨੂੰ ਮਾਰ ਲਿਆ ਹੈ, ਉਹ ਸੂਰਬੀਰ ਅਤੇ ਬਲੀ ਹੈ। ੩) **ਮਰਣੁ ਮੁਣਸਾ ਸੂਰਿਆ ਹਕ ਹੈ, ਜੋ ਹੋਇ ਮਰਨਿ ਪਰਵਾਣੋ॥ ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ॥** ਭਾਵ ਜੇਹੜੇ ਮਨੁੱਖ ਜੀਉਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿੱਚ ਕਬੂਲ ਹੋ ਕੇ ਮਰਦੇ ਹਨ, ਉਨ੍ਹਾਂ ਦਾ ਮਰਨਾ ਭੀ ਸਲਾਹਿਆ ਜਾਂਦਾ ਹੈ। ਪ੍ਰਭੂ ਦੀ ਹਜ਼ੂਰੀ ਵਿੱਚ ਉਹੀ ਬੰਦੇ ਸੂਰਮੇ ਆਖੇ ਜਾਂਦੇ ਹਨ ਅਤੇ ਸਦਾ-ਥਿਰ ਪ੍ਰਭੂ ਦੀ ਦਰਗਾਹ ਵਿੱਚ ਆਦਰ ਪਾਂਦੇ ਹਨ।

ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਉਦਾਹਰਣ ਹਨ, ਜਿਨ੍ਹਾਂ ਤੋਂ ਸੂਰਾ, ਸੂਰਮਾ, ਸੂਰਬੀਰ, ਬਲੀ ਦੇ ਵਿਆਪਕ ਅਰਥ ਬਣਦੇ ਹਨ। ਕਿਸੇ ਦੇ ਮੂੰਹ 'ਤੇ ਸਹੀ ਗੱਲ ਸਹੀ ਸਮੇਂ ਕਹਿਣ ਦੇਣੀ ਵੀ ਕਿਸੇ ਸੂਰਬੀਰ ਦੀ ਹੀ ਜੁਰਅਤ ਹੋ ਸਕਦੀ ਹੈ। ਫੁਰਮਾਨ ਹੈ '**ਸਚੁ ਸੁਣਾਇਸੀ, ਸਚ ਕੀ ਬੇਲਾ॥**' ਇਨ੍ਹਾਂ ਅਰਥਾਂ 'ਤੇ ਜਦੋਂ ਅਸੀਂ ਝਾਤ ਮਾਰਦੇ ਹਾਂ ਤਾਂ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਸਾਹਿਬ ਜੀ ਇਸ ਸੰਸਾਰ ਵਿੱਚ ਇਕ ਸੂਰਮੇ ਵਾਂਗ ਵਿਚਰੇ। ਉਨ੍ਹਾਂ ਦੇ ਜੀਵਨ ਵਿੱਚ ਵਾਪਰੀਆਂ ਕਈ ਘਟਨਾਵਾਂ ਤੋਂ ਸਾਡੇ ਵਰਗਾ ਆਮ ਮਨੁੱਖ ਡਰ ਜਾਂ ਘਬਰਾ ਜਾਂਦਾ ਹੈ, ਪਰ ਧੰਨ ਸਨ ਉਹ ਸੂਰਮੇ ਗੁਰੂ ਨਾਨਕ, ਜਿਨ੍ਹਾਂ ਨੇ ਬਿਨਾ ਕਿਸੇ ਸ਼ਸ਼ਤਰ ਤੋਂ ਹੀ ਗਿਆਨ ਰੂਪੀ ਖੜਗ ਨਾਲ ਅਜਿਹੀ ਸੂਰਮਗਤੀ ਵਿਖਾਈ ਕਿ ਅਸੀਂ ਅੱਜ ਵੀ ਪੜ੍ਹ-ਸੁਣ ਕੇ ਦੰਗ ਰਹਿ ਜਾਂਦੇ ਹਾਂ। ਆਓ ! ਕੁੱਝ ਘਟਨਾਵਾਂ ਵੱਲ ਨਜ਼ਰ ਮਾਰ ਲਈਏ-

੧) ਮਹਿਤਾ ਕਾਲੂ ਜੀ ਦੇ ਘਰ ਬੜੀਆਂ ਰੌਣਕਾਂ ਹਨ, ਚਹਿਲ ਪਹਿਲ ਹੈ। ਪਿੰਡ ਦੇ ਲੋਕ ਅਤੇ ਦੂਰ ਨੇੜੇ ਦੇ ਰਿਸ਼ਤੇਦਾਰ ਘਰ ਦੀਆਂ ਰੌਣਕਾਂ ਵਧ ਰਹੇ ਹਨ। ਤਰ੍ਹਾਂ-ਤਰ੍ਹਾਂ ਦੇ ਪਕਵਾਨ ਬਣ ਰਹੇ ਹਨ। ਪੰਡਿਤ ਜੀ ਵੀ ਆਪਣੀ ਤਿਆਰੀ ਵਿੱਚ ਲੱਗੇ ਹੋਏ ਹਨ। ਬਾਲਕ ਨਾਨਕ ਨੂੰ ਪੰਡਿਤ ਪਾਸ ਬੈਠਾਇਆ ਗਿਆ। ਬਾਲਕ ਨਾਨਕ ਸੱਭ ਕੁਝ ਜਾਣਦੇ ਹੋਏ ਵੀ ਅਨਜਾਣ ਬਣ ਕੇ ਸਵਾਲੀਆਂ ਨਜ਼ਰਾਂ ਨਾਲ ਪੰਡਿਤ ਨੂੰ ਪੁੱਛਦੇ ਹਨ ਕਿ ਤੁਸੀਂ ਕੀ ਕਰਨ ਲੱਗੇ ਹੋ ? ਪੰਡਿਤ ਜੀ ਨੇ ਜਵਾਬ ਦਿੱਤਾ ਕਿ ਇਹ ਸਦੀਆਂ ਪੁਰਾਣਾ ਰਿਵਾਜ ਹੈ ਕਿ ਬਾਲਕ ਨੂੰ ਧਾਗੇ ਦਾ ਜਨੇਊ ਪਾਇਆ ਜਾਂਦਾ ਹੈ ਅਤੇ ਇਸ ਦੇ ਨਾਲ ਹੀ ਪੰਡਿਤ ਨਾਲ ਹੀ ਪੰਡਿਤ ਨੇ ਜਨੇਊ ਦੀ ਲੋੜ ਅਤੇ ਲਾਭ ਬਾਰੇ ਦਸਿਆ। ਸਮਾਜ ਅਤੇ ਪਰਿਵਾਰ ਦੀ ਚਲੀ ਆ ਰਹੀ ਪਰੰਪਰਾ ਨੂੰ ਘਰ ਵਿੱਚ ਜੁੜੇ ਭਾਰੀ ਇਕੱਠ ਵਿੱਚ ਉਸ ਸੂਰਮੇ ਗੁਰੂ ਨਾਨਕ ਨੇ ਰੱਦ ਕਰ ਦਿੱਤਾ। ਉਨ੍ਹਾਂ ਨੇ ਉਸ ਧਾਗੇ ਦੇ ਜਨੇਊ ਨੂੰ ਬੇਕਾਰ ਦੀ ਵਸਤੂ ਦਸਿਆ ਅਤੇ ਮਨੁੱਖ ਨੂੰ ਕਿਹੋ ਜਿਹਾ ਜਨੇਊ ਪਾਉਣਾ ਚਾਹੀਦਾ ਹੈ, ਇਸ ਦੇ ਬਾਰੇ ਉਨ੍ਹਾਂ ਨੇ ਵਿਸਥਾਰ ਨਾਲ ਦਸਿਆ।

੨) ਬਾਬਰ ਨੇ ਆਪਣੇ ਥੋੜ੍ਹੇ ਜਿਹੇ ਲੁਟੇਰਿਆਂ ਨੂੰ ਨਾਲ ਲੈ ਕੇ ਹਿੰਦੁਸਤਾਨ ਦੀ ਧਰਤੀ 'ਤੇ ਪਹੁੰਚ ਕੇ ਕਤਲੋਗਾਰਤ ਸ਼ੁਰੂ ਕਰ ਦਿੱਤੀ। ਹਜ਼ਾਰਾਂ ਨਿਰਦੋਸ਼ ਬੰਦੇ ਮੌਤ ਦੇ ਘਾਟ ਉਤਾਰ ਦਿੱਤੇ ਗਏ। ਅਜਿਹੇ ਮਾਹੌਲ ਵਿੱਚ ਆਮ ਮਨੁੱਖ ਸਹਿਮ ਜਾਂਦੇ ਹਨ। ਪਰ ਧੰਨ ਸੀ ਉਹ ਸੂਰਮਾ ਗੁਰੂ ਨਾਨਕ, ਜਿਸ ਨੇ ਬਾਬਰ ਨੂੰ ਮੂੰਹ 'ਤੇ ਜਾਬਰ ਅਤੇ ਪਾਪ ਦੀ ਜੰਞ ਦਾ ਲਾੜਾ ਕਹਿ ਕੇ ਸੰਬੋਧਨ ਕੀਤਾ, ਭਾਵੇਂ ਇਸ ਲਈ ਉਨ੍ਹਾਂ ਨੂੰ ਕੈਦ ਵੀ ਕੱਟਣੀ ਪਈ। ਗੁਰੂ ਸਾਹਿਬ ਨੇ ਬਾਬਰ ਨੂੰ ਖਰੀਆਂ-ਖਰੀਆਂ ਸੁਣਾ ਕੇ ਉਸਨੂੰ ਹੋਰ ਜ਼ੁਲਮ ਕਰਨ ਤੋਂ

ਰੋਕਿਆ।

੩) ਗੁਰੂ ਨਾਨਕ ਸਾਹਿਬ ਭਾਈ ਲਾਲੋ ਦੇ ਘਰ ਠਹਿਰੇ ਸਨ। ਉਸੇ ਇਲਾਕੇ ਦੇ ਇੱਕ ਵੱਡੇ ਧਨਾਢ ਮਲਿਕ ਭਾਗੋ ਦੇ ਘਰ ਬ੍ਰਹਮ ਭੋਜ ਸੀ। ਉਸਨੇ ਆਪਣੇ ਇਲਾਕੇ ਦੇ ਹਰੇਕ ਮਨੁੱਖ ਨੂੰ ਖੁਲ੍ਹਾ ਸੱਦਾ ਦਿੱਤਾ ਸੀ। ਉਸਨੂੰ ਪਤਾ ਲੱਗਾ ਕਿ ਇਕ 'ਸਾਧੂ' ਗਰੀਬ ਲਾਲੋ ਦੇ ਘਰ ਠਹਿਰਿਆ ਹੈ, ਉਹ ਨਹੀਂ ਪਹੁੰਚਿਆ। ਉਸ ਧਨਾਢ ਨੇ ਗੁਰੂ ਸਾਹਿਬ ਪਾਸ ਦੋ ਵਾਰ ਬੰਦੇ ਭੇਜੇ, ਪਰ ਗੁਰੂ ਸਾਹਿਬ ਨਹੀਂ ਗਏ। ਅੰਤ ਵਿੱਚ ਜਦੋਂ ਕਹੀ ਵਾਰ ਬੁਲਾਉਣ ਤੋਂ ਬਾਅਦ ਗੁਰੂ ਜੀ ਮਲਿਕ ਭਾਗੋ ਦੇ ਘਰ ਪਹੁੰਚੇ ਤਾਂ ਇਕ ਸੂਰਮੇ ਵਾਂਗ ਭਾਵ ਨਿਡਰ ਹੋ ਕੇ ਉਸਨੂੰ ਕਹਿਣ ਲੱਗੇ ਕਿ ਤੇਰਾ ਭੋਜਨ ਸੁੱਚਾ ਨਹੀਂ, ਇਹ ਗਰੀਬਾਂ ਦੇ ਹੱਕ ਮਾਰ ਕੇ, ਉਸਦੇ ਪੈਸਿਆਂ ਨਾਲ ਬਣਿਆ ਹੈ।

੪) ਗੁਰੂ ਨਾਨਕ ਸਾਹਿਬ ਨੇ ਇਕ ਨਾਅਰਾ ਲਾਇਆ ਕਿ ਸਾਰੇ ਮਨੁੱਖ ਇਕ ਬਰਾਬਰ ਹਨ, ਨੀਵਾਂ-ਉੱਚਾ ਜਾਂ ਹਿੰਦੂ-ਮੁਸਲਮਾਨ ਦਾ ਵਿਤਕਰਾ ਠੀਕ ਨਹੀਂ। ਇਲਾਕੇ ਦੇ ਨਵਾਬ ਅਤੇ ਕਾਜ਼ੀ ਨੇ ਸੁਨੇਹਾ ਭੇਜਿਆ ਕਿ ਜੇ ਸਾਰੇ ਬਰਾਬਰ ਹਨ ਤਾਂ ਕਿ ਉਹ (ਗੁਰੂ ਨਾਨਕ) ਸਾਡੇ ਨਾਲ ਮਸਜਿਦ ਵਿੱਚ ਜਾ ਕੇ ਨਮਾਜ਼ ਪੜ੍ਹਨ ਨੂੰ ਤਿਆਰ ਹਨ ? ਗੁਰੂ ਸਾਹਿਬ ਝੱਟ ਤਿਆਰ ਹੋ ਗਏ। ਮਸਜਿਦ ਵਿੱਚ ਜਾ ਕੇ ਗੁਰੂ ਸਾਹਿਬ ਚੁਪਚਾਪ ਖੜੇ ਰਹੇ। ਜਦੋਂ ਨਵਾਬ ਅਤੇ ਕਾਜ਼ੀ 'ਨਮਾਜ਼' ਪੜ੍ਹ ਚੁੱਕੇ ਤਾਂ ਉਨ੍ਹਾਂ ਦੇ ਪੁੱਛਣ 'ਤੇ ਗੁਰੂ ਸਾਹਿਬ ਨੇ ਜਵਾਬ ਦਿੱਤਾ ਕਿ ਤੁਸੀਂ ਤਾਂ ਕੇਵਲ ਕਰਮਕਾਂਡ ਵਾਂਗ ਸਰੀਰਕ ਤੌਰ 'ਤੇ ਨਮਾਜ਼ ਪੜ੍ਹ ਰਹੇ ਸੀ, ਮਨ ਕਰ ਕੇ ਨਹੀਂ, ਕਿਉਂਕਿ ਤੁਹਾਡਾ ਮਨ ਕਿਸੇ ਹੋਰ ਥਾਂ 'ਤੇ ਸੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਇਕ ਯੋਧੇ ਵਾਂਗ ਸੈਂਕੜੇ ਨਮਾਜ਼ੀਆਂ ਦੇ ਸਾਹਮਣੇ ਉਨ੍ਹਾਂ ਨੂੰ ਸ਼ਰਮਿੰਦਾ ਕਰ ਦਿੱਤਾ।

੫) ਗੁਰੂ ਨਾਨਕ ਸਾਹਿਬ ਇੱਕ ਅਜਿਹੀ ਥਾਂ 'ਤੇ ਪਹੁੰਚੇ , ਜਿੱਥੋਂ ਦਾ ਇਕ ਬੰਦਾ ਬੜਾ ਪਰੋਪਕਾਰੀ ਸੁਭਾਅ ਦਾ ਮੰਨਿਆ ਜਾਂਦਾ ਸੀ। ਉਹ ਆਏ ਗਏ ਦੀ ਬੜੀ ਨਿਮਰਤਾ ਨਾਲ ਸੇਵਾ ਕਰਦਾ ਹੁੰਦਾ ਸੀ। ਪਰ ਅਸਲ ਵਿੱਚ ਉਹ ਠੱਗ ਅਤੇ ਲੁਟੇਰਾ ਸੀ। ਉਸ ਦਾ ਨਾਂ ਭਾਵੇਂ ਸੱਜਣ ਸੀ। ਉਸ ਅਖੌਤੀ ਮੰਨੇ-ਪਰਮੰਨੇ ਪਰਉਪਕਾਰੀ ਸੁਭਾਅ ਦੇ ਬੰਦੇ ਨੂੰ ਮੂੰਹ 'ਤੇ ਕਹਿ ਦੇਣਾ ਕਿ ਤੂੰ ਅਸਲ ਵਿੱਚ ਸੱਜਣ ਬਣ ਅਤੇ ਅਜਿਹੀ ਕਮਾਈ ਕਰ, ਜਿਹੜੀ ਨਾਲ ਜਾਏ। ਆਮ ਤੌਰ 'ਤੇ ਜੇ ਮਨੁੱਖ ਨੂੰ ਪਤਾ ਵੀ ਲੱਗ ਜਾਏ ਕਿ ਫਲਾਣਾ ਮਨੁੱਖ ਠੀਕ ਨਹੀਂ ਤਾਂ ਵੀ ਉਸ ਦੀ ਸ਼ਖਸ਼ੀਅਤ ਨੂੰ ਵੇਖ ਕੇ ਕਹਿਣ ਤੋਂ ਝਿਜਕਦਾ ਹੈ। ਪਰ ਧੰਨ ਸਨ ਗੁਰੂ ਨਾਨਕ ਸਾਹਿਬ ਜੀ, ਜਿਨ੍ਹਾਂ ਨੇ ਧੁਰ ਦਰਗਾਹੋਂ ਆਈ ਬਾਣੀ ਰਾਹੀਂ, ਉਸਨੂੰ ਝੰਜੋੜ ਕੇ ਰੱਖ ਦਿੱਤਾ, ਜਿਸ ਨਾਲ ਉਸਦਾ ਜੀਵਨ ਹੀ ਬਦਲ ਗਿਆ। ਕਿ ਇਹ ਸੂਰਮਗਤੀ ਨਹੀਂ ?

੬) ਗੁਰੂ ਸਾਹਿਬ ਹਰਿਦੁਆਰ ਗਏ, ਜਿੱਥੇ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਸੂਰਜ ਰਾਹੀਂ ਆਪਣੇ ਪਿਤਰਾਂ ਨੂੰ ਜਲ ਦੇ ਰਹੇ ਸਨ। ਹਜ਼ਾਰਾਂ ਦੀ ਗਿਣਤੀ ਵਿੱਚ, ਬੇਗਾਨੀ ਥਾਂ ਅਤੇ ਬੇਗਾਨੇ ਬੰਦਿਆਂ ਵਿੱਚ ਖੜੇ ਹੋ ਕੇ ਇਹ ਗੱਲ ਕਹਿਣ ਦੇਣੀ ਕਿ ਤੁਹਾਡਾ ਪਾਣੀ, ਤੁਹਾਡੇ ਪਿਤਰਾਂ ਤਕ ਨਹੀਂ ਪਹੁੰਚ ਸਕਦਾ, ਇਹ ਪਾਖੰਡ ਤੋਂ ਵੱਧ ਕੁਝ ਨਹੀਂ, ਗੁਰੂ ਨਾਨਕ ਵਰਗੇ ਸੂਰਮੇ ਦਾ ਹੀ ਕੰਮ ਹੋ ਸਕਦਾ ਹੈ।

੭) ਗੁਰੂ ਸਾਹਿਬ ਮੱਕੇ ਦੀ ਧਰਤੀ 'ਤੇ ਪਹੁੰਚੇ ਅਤੇ ਕਾਅਬੇ ਵੱਲ ਪੈਰ ਕਰ ਕੇ ਸੌ ਗਏ। ਕਾਅਬੇ ਵੱਲ ਪੈਰ ਕਰ ਕੇ ਸੌਣ ਦਾ ਮਕਸਦ ਇਤਨਾ ਹੀ ਸੀ ਕਿ ਮੁਸਲਮਾਨਾਂ ਨੂੰ ਦਸਿਆ ਜਾ ਸਕੇ ਕਿ ਖੁਦਾ ਜਾਂ ਰੱਬ ਕੇਵਲ ਇਸ ਕਾਅਬੇ ਵਿੱਚ ਹੀ ਨਹੀਂ ਰਹਿੰਦਾ ਬਲਕਿ ਉਹ ਹਰ ਥਾਂ ਮੌਜੂਦ ਹੈ। ਇਸਲਾਮ ਦੇ ਗੜ੍ਹ ਅਤੇ ਹਜ਼ਾਰਾਂ ਮੁਸਲਮਾਨਾਂ ਦੀ ਮੌਜੂਦਗੀ ਵਿੱਚ ਉਨ੍ਹਾਂ ਨੂੰ ਸੱਚੀ ਗੱਲ ਕਹਿ ਦੇਣੀ ਕਿਸੇ ਸੂਰਮੇ ਦਾ ਹੀ ਕੰਮ ਹੋ ਸਕਦਾ ਹੈ ਤੇ ਉਹ ਸੂਰਮਾ ਗੁਰੂ ਨਾਨਕ ਹੀ ਸੀ।

ਉਨ੍ਹਾਂ ਦੇ ਜੀਵਨ ਦੀਆਂ ਅਨੇਕਾਂ ਘਟਨਾਵਾਂ ਹਨ, ਜਿਨ੍ਹਾਂ ਦਾ ਜ਼ਿਕਰ ਇਸ ਥੋੜ੍ਹੀ ਜਿਹੀ ਥਾਂ 'ਤੇ ਨਹੀਂ ਕੀਤਾ ਜਾ ਸਕਦਾ। ਭਾਵ ਕਿ ਉਹ ਨਾ ਮਲਿਕ ਭਾਗੋ ਅਤੇ ਕਾਰੂੰ ਜਿਹੇ ਅਮੀਰ ਬੰਦਿਆਂ ਤੋਂ ਡਰੇ ਅਤੇ ਨਾ ਹੀ ਕੋਡਾ ਭੀਲ ਜਾਂ ਨੂਰਜਹਾਂ ਜਾਦੂਗਰਨੀ ਤੋਂ ਡਰੇ, ਨਾ ਉਹ ਬਾਬਰ ਦੇ ਜ਼ੁਲਮ ਤੋਂ ਡਰੇ ਅਤੇ ਨਾ ਹੀ ਸਿੱਧਾਂ-ਜੋਗੀਆਂ ਦੀਆਂ ਕਰਾਮਾਤਾਂ ਨੂੰ ਵੇਖ ਕੇ ਡਰੇ।

ਜਦੋਂ ਅਸੀਂ ਇਤਿਹਾਸ ਵੱਲ ਝਾਤੀ ਮਾਰਦੇ ਹਾਂ ਤਾਂ ਕਈ ਰਿਸ਼ੀ-ਮੁਨੀ ਅਤੇ ਹੁਣ ਵਰਤਮਾਨ ਵੱਲ ਵੀ ਝਾਤ ਮਾਰਦੇ ਹਾਂ ਤਾਂ ਕਈ ਬਾਬੇ ਆਚਰਣਹੀਨਤਾ ਵਿੱਚ ਫਸੇ ਨਜ਼ਰ ਆਉਂਦੇ ਹਨ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਲੰਕਾ ਦੇ ਰਾਜੇ ਸ਼ਿਵਨਾਭ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਪਰਖਣ ਲਈ ਨਾਚੀਆਂ ਭੇਜੀਆਂ ਸਨ ਪਰ ਗੁਰੂ ਸਾਹਿਬ ਇਸ ਪੱਖੋਂ ਵੀ ਸੂਰਮੇ ਸਨ ਕਿ ਉਨ੍ਹਾਂ ਨੇ ਉਨ੍ਹਾਂ ਨਾਚੀਆਂ ਨੂੰ ਪੁੱਤਰੀ ਕਹਿ ਕੇ ਸੰਬੋਧਨ ਕੀਤਾ।

—0—

# ਸਿੱਖ ਧਾਰਾ, ਮੁੱਖ ਧਾਰਾ

*ਗਿ: ਨਾਹਰ ਸਿੰਘ ਨਾਹਰ*
*9888215699*

ਭਾਰਤ ਦੇਸ਼ ਦੀ ਸਿੱਖ ਧਾਰਾ ਹੀ ਮੁੱਖ ਧਾਰਾ ਹੈ। ਜੇਕਰ ਕਿਸੇ ਨੂੰ ਅਜੇ ਵੀ ਸ਼ੱਕ ਹੈ ਤਾਂ ਇਤਿਹਾਸ ਫਰੋਲ ਲਵੇ।

ਹਿੰਦੂ ਧਰਮ, ਜਿਸ ਨੂੰ ਬ੍ਰਾਹਮਣ ਰਸਾਤਲ ਤੱਕ ਲੈ ਗਏ ਸਨ, ਨੂੰ ਗੁਰੂਆਂ ਨੇ ਕਲਮ ਕਰਕੇ ਸਿੱਖ ਧਰਮ ਦੀ ਸਾਜਨਾ ਕੀਤੀ। ਹਿੰਦੂਆਂ ਦੇ ਰੱਖੇ ਖੁਸ਼ੀ, ਕਰਮ ਯੋਗਤਾ ਨੂੰ ਸਮਾਜ ਵਿੱਚ ਮੁੜ ਗਲ ਕਰਕੇ, ਗੁਰੂਆਂ, ਸਥਾਪਤ ਕਰ ਦਿੱਤਾ।

ਹਿੰਦੂ ਤਾਂ ਮੋਮ ਦੇ ਨੱਕ ਦੀ ਤਰਜ ਤੇ ਜੋ ਜਰਵਾਨਾ ਆਇਆ ਉਸ ਦਾ ਹੀ ਨੱਕ ਬਣ ਗਏ। ਆਪ ਦਾ ਆਪਾ ਖੋਰ ਦਿਵਾ।

ਰਾਜੇ ਮਹਾਰਾਜਿਆਂ ਨੂੰ ਇਹ ਪੈਗੰਬਰ ਮੰਨ ਕੇ ਪੂਜਦੇ ਰਹੇ । ਉਹ ਆਪਣੀ ਹਿਰਸ ਪੂਰਤੀ ਲਈ ਜਨਾਨੀਆਂ ਲਈ ਲੜਦੇ ਰਹੇ।

ਇਤਿਹਾਸ ਵਿਚੋਂ ਦੋ ਉਦਾਹਰਣਾਂ ਹੀ ਕਾਫੀ ਹਨ। ਰਾਮਚੰਦਰ ਜਿਸ ਨੂੰ ਇਹ ਮਰਯਾਦਾ ਪ੍ਰਸ਼ੋਤਮ ਦਸਦੇ ਹਨ ਅਤੇ ਹਰ ਸਾਲ ਅਸਲੀ ਰਾਮ ਰੱਬ ਦੀ ਥਾਂ ਬਣਾਉਟੀ ਰਾਮ ਦੇ ਨਾਂ 'ਤੇ ਰਾਮ ਲੀਲਾ ਕਰਦੇ ਹਨ। ਲੋਕਾਂ ਵਿੱਚ ਅਸਲੀ ਭਰਮ ਰੱਬ ਨਾਲ ਤੁਲਨਾਂ ਦੇ ਕੇ ਕੀਤੀ ਜਾਂਦੀ ਹੈ ਜੋ ਝੂਠ 'ਤੇ ਅਧਾਰਤ ਹੈ। ਦੂਜੀ ਕ੍ਰਿਸ਼ਨ ਰਾਜੇ ਨੂੰ ਅਵਤਾਰ ਕਹਿੰਦੇ ਨਹੀਂ ਥਕਦੇ। ਜੋ ਪਾਰਜਾਤ ਗੋਪੀ ਲੈ ਆਇਆ ਬਿੰਦਰਾ ਬਨਮੇਂ ਰੰਗ ਰਲੀਆ ਦਾ ਪ੍ਰਸੰਗ ਹੈ।

ਉਹ ਮਿਸਰ ਦੇਸ਼ ਦੀ ਲੜਕੀ ਕਿਸ ਸਬੱਬ ਲਿਆਇਆ। ਇਸ ਵਿੱਚ ਮਨੁੱਖਤਾਂ ਦਾ ਕੀ ਭਲਾ ਸੀ। ਜਿਸ ਪਿੱਛੇ ਅੱਧਾ ਮੁਲਕ ਕਮਲਾ ਹੋਇਆ ਫਿਰਦਾ ਹੈ। ਉਥੇ ਹੁਣ ਵਿਧਵਾਵਾਂ ਨਾਲ ਆਸ਼ਰਮਾਂ ਵਿੱਚ ਬਲਾਤਕਾਰ ਹੁੰਦੇ ਹਨ। ਇਸਤਰੀਆਂ ਪਿੱਛੇ ਭੱਜਣ ਵਾਲੇ ਲੋਕਾਂ ਦੀ ਲੀਲਾ ਦੱਸਣੀ ਇਹ ਕੁਫਰ ਨਹੀਂ ਤਾਂ ਹੋਰ ਕੀ ਹੈ ?

ਲੀਲਾ ਅਸਲ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਪਰਜਾ ਦੀ ਸ਼ਕਲ ਸੰਵਾਰਨ ਵਾਸਤੇ ਪਰਿਵਾਰ ਵਾਰਕੇ ਕਰਮਯੋਗਤਾ ਨਾਲ ਕੀਤੀ।

ਇਹ ਅਕਲ ਦੇ ਅੰਨੇ, ਪੂਰੇ ਵਿਦਾਵਾਨਾਂ ਨੂੰ ਵਿਸਾਰ ਕੇ ਭਾਈ ਦਿੱਤ ਸਿੰਘ ਅਤੇ ਹੋਰ ਵਿਦਵਾਨਾਂ ਨੂੰ ਮਾਨਤਾ ਨਾ ਦੇ ਕੇ , ਖੱਜਲ ਖੁਆਰ ਹੋ ਰਹੇ ਹਨ।

ਸਿੱਖ ਧਾਰਾ ਜਿਸ ਦੀ ਨੀਂਹ ਸੱਚ 'ਤੇ ਟਿੱਕੀ ਹੈ ਅਤੇ ਕੇਵਲ ਤੇ ਕੇਵਲ ਪਰਜਾ ਦੀ ਸ਼ਕਲ ਸੰਵਾਰਨ ਲਈ ਸਰਬੱਤ ਦਾ ਭਲਾ ਸੰਪੰਨ ਜੁਗੋ ਜੁੱਗ ਅਟੱਲ ਹੈ ਨੂੰ ਉਲੰਘ ਕੇ ਕਿਵੇਂ ਹੋਰ ਧਾਰਾ ਸਮਾਜ ਦੀ ਰਹਿਨੁਮਾਈ ਕਰ ਸਕਦੀ ਹੈ।

ਇਹ ਗੱਲ ਤਾਂ ਦੱਬੀ ਅੱਗ ਨੂੰ ਛੇੜਨ ਵਾਲੀ ਹੈ। ਨਾਗਪੁਰ ਬੈਠਕੇ ਵੇਖਣੀਆਂ ਕੁਟੰਬ ਪ੍ਰਸਤੀ ਦੀਆਂ ਮਾਰੀ ਜਾਣੀਆਂ ਸਮਾਜਕ ਹੀਣਤਾ ਭਾਵ ਤੋਂ ਵਧ ਕੁੱਝ ਭੀ ਨਹੀਂ।

ਸਿੱਖ ਧਰਮ ਨੂੰ ਛੱਡ ਕੇ ਹੋਰ ਧਾਰਾ ਦਾ ਪ੍ਰਚਾਰ ਕਰਨਾ ਸੂਰਜ ਨੂੰ ਦੀਵਾ ਵਿਖਾਉਣਾ ਹੈ। ਜਿਥੇ ਸੂਰਜ ਚੜ੍ਹ ਪੈਂਦਾ ਹੈ। ਉਥੇ ਦੀਵੇ ਬਾਲਣ ਦੀ ਲੋੜ ਨਹੀਂ। ਰਹੀ ਗੱਲ ਸਿੱਖ ਧਰਮ ਦੇ ਸਹੀ ਪ੍ਰਚਾਰ ਦੀ ਕਮੀ ਦੀ ਇਹ ਸੂਰੇ ਆਗੂ ਹੋਣ ਕਾਰਨ ਹੈ। ਸ਼ਕਲ ਮੋਮਨਾ ਕੰਮ ਕਾਫਰਾਂ ਦੇ। ਕੀ ਇਨ੍ਹਾਂ ਗੱਲਾਂ ਗੱਲਾਂ ਨਾਲ ਸਿੱਖ ਧਾਰਾ ਅਲੋਪ ਹੋ ਜਾਏਗੀ ? ਕੀ ਬਲਿਊ ਸਟਾਰ ਨੇ ਸਭ ਹਿੰਦੂ ਬਣਾ ਦਿੱਤੇ ? ਕੀ ਐਸੀ ਹਕੂਮਤ ਨੇ ਮੂੰਹ ਦੀ ਨਹੀਂ ਖਾਧੀ ? ਕੀ ਸੱਚ ਸਹਿਜ ਅਤੇ ਸਦਾਚਾਰ ਤੋਂ ਬਾਹਰੀ ਹੋਰ ਪ੍ਰਣਾਲੀ ਚਿਰ ਜੀਵੀ ਸਮਾਜ ਵਿੱਚ ਰਹਿ ਸਕੇਗੀ ?

ਫਿਰ ਭਾਰਤ ਸਿੱਖ ਰਾਸ਼ਟਰ ਤੋਂ ਹੋਰ ਜਾਤ ਕੁਜਾਤ, ਅਧਾਰਤ ਰਾਸ਼ਟਰ ਵਧ ਫੁੱਲ ਸਕੇਗਾ? ਐਸੀ ਗਲਤੀ ਸਮਾਜ ਨੂੰ ਹੋਰ ਰਸਾਤਲ ਵੱਲ ਲੈ ਜਾਵੇਗੀ। ਜਾਤ ਕੁਜਾਤ ਰਹਿਤ ਜਿਸ ਸਮਾਜ ਦੀ ਗੁਰੂਆਂ ਨੇ ਸਿਰਜਨਾ ਕੀਤੀ ਹੈ ਕੀ ਉਸ ਦੀ ਉਲੰਘਣਾ ਵਾਰ ਵਾਰ ਸੰਭਵ ਹੈ, ਜੇ ਹੈ ਤਾਂ ਕਿੰਨਾ ਕੁ ਚਿਰ? ਹੁਣ ਆਉ ਸਿੱਖ ਧਾਰਾ ਵੱਲ ਇਹ ਨਿਰੋਲ ਮਨੁੱਖਤਾ ਵਾਦੀ ਹੈ ਅਤੇ ਜ਼ੁਲਮ ਦੇ ਖਿਲਾਫ ਹੈ। ਉਹ ਭਾਵੇਂ ਮੁਗਲਾਂ ਦੀ ਹੋਵੇ ਜਾਂ ਹਿੰਦੂਆਂ ਦਾ ਜਾਂ ਅੰਗਰੇਜ਼ਾਂ ਦਾ ਜਾਂ ਕਿਸੇ ਭੀ ਕੌਮ ਦਾ। ਇਹ ਗੱਲ ਹੁਣ ਅੱਗੋਂ ਲਈ ਕਰਨੀ ਛੱਡ ਦੇਣੀ ਚਾਹੀਦੀ ਹੈ। ਇਹ ਮਨੁੱਖਤਾ ਦੇ ਭਲੇ ਵਿੱਚ ਹੈ। ਸਰਬੱਤ ਦੇ ਭਲੇ ਵਿੱਚ ਹੈ।

ਮੇਰੀ ਮਨਸਾ ਕਿਸੇ ਨੂੰ ਬਦਨਾਮ ਕਰਨ ਦੀ ਨਹੀਂ, ਮੇਰੀ ਮਨਸਾ ਤਾਂ ਸਮੇਂ ਦਾ ਸੱਚ ਪ੍ਰਗਟ ਕਰਨ ਦੀ ਹੈ। ਹਿੰਦੂ ਸਹੀ ਹਿੰਦੂ ਹੋਵੇ ਤਾਂ ਉਹ ਸੱਚ ਸਹਿਜ ਸਦਾਚਾਰ ਨੂੰ ਮੰਨੇ। ਮੁਸਲਮਾਨ ਸਹੀ ਮੁਸਲਮਾਨ ਹੋਵੇ ਉਹ ਜਹਾਦ ਛੱਡਕੇ ਮਨੁੱਖ ਨੂੰ ਮਨੁੱਖ ਮੰਨੇ ਅਤੇ ਸਹੀ ਮੁਸਲਮਾਨ ਬਣੇ। ਏਸੇ ਤਰ੍ਹਾਂ ਸਹੀ ਈਸਾਈ ਜੋ ਸਮਾਜ ਨੂੰ ਮਾਨਤਾ ਦਿੰਦਾ ਹੋਇਆ ਸਹੀ ਹੋਵੇ। ਅਸੀਂ ਉਸ ਨੂੰ ਫਰਾਖ ਦਿਲੀ ਨਾਲ ਸਮਾਜਕ ਤੌਰ ਤੇ ਅਲੰਕ੍ਰਿਤ ਕਰਦੇ ਹੋਏ ਸਹੀ ਸਿੱਖ ਮੰਨਦੇ ਹਾਂ।

ਅੰਤ ਵਿੱਚ ਸ਼ਬਦ ਗੁਰੂ ਦਾ ਮਤਲਬ ਹੀ ਪੜ੍ਹਿਆ ਲਿਖਿਆ ਹੋਣਾ ਹੈ। ਜੋ ਗੁਰੂ ਦੀ ਸਿਖਿਆ ਨੂੰ ਮੰਨਦਾ ਹੈ ਉਹ ਸਿੱਖ ਧਾਰਾ ਵਿੱਚ ਹੈ। —0—

# ਧਾਰਮਿਕ ਚਿੰਨ - ਸਿਰੋਪੇ ਦੀ ਹੋ ਰਹੀ ਦੁਰਵਰਤੋਂ

ਬਲਬੀਰ ਸਿੰਘ ਬੱਬੀ
92175-92531

'ਸਿਰੋਪਾ' ਪੜਨ ਤੇ ਸੁਣਨ ਨੂੰ ਸਿਰਫ ਤਿੰਨ ਅੱਖਰਾਂ ਦਾ ਹੀ ਸ਼ਬਦ ਹੈ, ਪਰ ਇਸ ਦੀ ਮਹਾਨਤਾ ਬਹੁਤ ਉੱਚੀ ਤੇ ਸੁੱਚੀ ਹੈ। ਸਿੱਖ ਧਰਮ ਵਿਚ ਸਿਰੋਪੇ ਦਾ ਖਾਸ ਸਥਾਨ ਹੈ। ਸਿਰੋਪਾ ਗੁਰੂ ਘਰ ਦੀ ਮਹਾਨ ਬਖ਼ਸ਼ਿਸ਼ ਹੈ। ਪੁਰਾਤਨ ਸਮੇਂ ਤੋਂ ਹੀ ਸਿਰੋਪਾ ਸਾਡੇ ਨਾਲ ਚੱਲਿਆ ਆ ਰਿਹਾ ਹੈ। ਗੁਰੂ ਕਾਲ ਸਮੇਂ ਦੌਰਾਨ ਜੰਗਾਂ-ਯੁੱਧਾਂ ਨੂੰ ਚੜ੍ਹਨ ਸਮੇਂ ਅਗਵਾਈ ਕਰ ਰਹੇ ਜੱਥੇਦਾਰ ਨੂੰ ਸਿਰੋਪਾ ਭੇਟ ਕੀਤਾ ਜਾਂਦਾ ਸੀ ਤਾਂ ਕਿ ਉਸ ਦਾ ਹੌਸਲਾ ਬੁਲੰਦ ਤੇ ਚੜ੍ਹਦੀ ਕਲਾ 'ਚ ਰਹੇ ਅਤੇ ਜਾ ਰਹੇ ਕੰਮ ਨੂੰ ਸੰਪੂਰਨ ਕਰਕੇ ਪਰਤੇ। ਜਿੱਤਾਂ ਪ੍ਰਾਪਤ ਕਰਨ ਜਾਂ ਚੰਗਾ ਕੰਮ ਕਰਨ ਸਮੇਂ "ਬੋਲੇ ਸੋ ਨਿਹਾਲ" ਦਾ ਜੈਕਾਰਾ ਛੱਡ ਗਲ਼ ਵਿਚ ਸਿਰੋਪਾ ਪਾ ਕੇ ਸਨਮਾਨ ਕੀਤਾ ਜਾਂਦਾ ਸੀ। ਕਈ ਇਤਿਹਾਸਿਕ ਚਿੱਤਰਾਂ ਵਿਚ ਸਿਰੋਪੇ ਦੀ ਮਹਾਨਤਾ ਨੂੰ ਅੱਜ ਵੀ ਵੇਖਿਆ ਜਾ ਸਕਦਾ ਹੈ।

ਪਰ ਪਿਛਲੇ ਕੁਝ ਸਮੇਂ ਤੋਂ ਇਸ ਸਿਰੋਪੇ ਦੀ ਦੁਰਦਸ਼ਾ ਤੇ ਦੁਰਵਰਤੋਂ ਹੋ ਰਹੀ ਹੈ। ਇਸ ਦੀ ਦੁਰਵਰਤੋਂ ਕੋਈ ਹੋਰ ਨਹੀਂ, ਸਗੋਂ ਸਾਡੇ ਰਾਜਨੀਤਿਕ, ਧਾਰਮਿਕ ਆਗੂ ਤੇ ਬਾਬੇ ਆਦਿ ਹੀ ਕਰ ਰਹੇ ਹਨ। ਵੇਖ ਕੇ ਮਨ ਦੁਖੀ ਹੁੰਦਾ ਹੈ ਕਿ ਗੁਰੂ ਘਰ ਦੀ ਬਖਸ਼ਿਸ਼ ਨੂੰ ਅਸੀਂ ਕਿਹੜੇ ਪਾਸੇ ਤੋਰ ਲਿਆ ਹੈ। ਅੱਜ ਸਿਰੋਪੇ ਦੀ ਦੁਰਵਰਤੋਂ ਲਈ ਸਾਡੀਆਂ ਸਾਰੀਆਂ ਹੀ ਰਾਜਨੀਤਕ ਪਾਰਟੀਆਂ ਦੇ ਵੱਡੇ ਤੋਂ ਲੈ ਕੇ ਛੋਟੇ ਆਗੂ ਜ਼ਿੰਮੇਵਾਰ ਹਨ, ਜਿਨਾਂ ਨੇ ਅੱਜ ਸਿਰੋਪੇ ਨੂੰ ਮਹਿਜ਼ ਦੋ-ਢਾਈ ਮੀਟਰ ਤੇ ਸੰਤਰੀ ਰੰਗ ਦਾ ਕੱਪੜਾ ਹੀ ਸਮਝ ਰੱਖਿਆ ਹੈ। ਚੋਣਾਂ ਸਮੇਂ ਇਕ ਪਾਰਟੀ ਛੱਡ ਕੇ ਦੂਜੀ ਪਾਰਟੀ ਵਿਚ ਸ਼ਾਮਿਲ ਹੋ ਰਹੇ ਲੋਕਾਂ ਨੂੰ ਸਭ ਤੋਂ ਪਹਿਲਾਂ ਸਿਰੋਪਾ ਦੇ ਕੇ ਹੀ ਨਿਵਾਜਿਆ ਜਾਂਦਾ ਹੈ, ਜਿਵੇਂ ਪਤਾ ਨਹੀਂ ਉਹ ਕਿੰਨਾ ਕੁ ਵੱਡਾ ਕੰਮ ਕਰਕੇ ਆਏ ਹੋਣ। ਇਸ ਸਮੇਂ ਕਿਸੇ ਵੀ ਵੱਡੇ ਆਗੂ ਨੂੰ ਸਿਰੋਪੇ ਫੜਾ ਦਿੱਤੇ ਜਾਂਦੇ ਹਨ ਤੇ ਉਹ ਧੜਾਧੜ ਪਾਰਟੀ 'ਚ ਸ਼ਾਮਿਲ ਹੋਏ ਲੋਕਾਂ ਦੇ ਗਲ਼ਾਂ ਵਿਚ ਥੋਕ ਦੇ ਭਾਅ ਸਿਰੋਪੇ ਪਾਈ ਜਾ ਰਿਹਾ ਹੁੰਦਾ ਹੈ। ਇਹ ਨਹੀਂ ਦੇਖਿਆ ਜਾਂਦਾ ਕਿ ਉਹ ਸਿਰੋਂ ਮੋਨਾ ਤੇ ਦਾੜ੍ਹੀ ਕੱਟ ਹੈ, ਬਸ ਉਸ ਨੇ ਤਾਂ ਪਾਰਟੀ ਜੁਆਇਨ ਕੀਤੀ ਹੈ। ਦੂਜੇ ਦਿਨ ਉਹ ਫੋਟੋ ਅਖਬਾਰਾਂ 'ਚ ਫਿੱਟ ਹੋ ਜਾਂਦੀ ਹੈ, ਇਸ ਦੀਆਂ ਅਣਗਿਣਤ ਹੀ ਉਦਾਹਰਨਾਂ ਹਨ। ਮੈਂ ਕਿਸੇ ਇਕ ਪਾਰਟੀ ਦੀ ਗੱਲ ਨਹੀਂ ਕਰ ਰਿਹਾ ਸਭ ਇਕ ਦੂਜੇ ਤੋਂ ਅੱਗੇ ਹਨ।

ਇਸ ਤੋਂ ਬਿਨਾਂ ਸਾਡੇ ਧਾਰਮਿਕ ਆਗੂ, ਜਥੇਦਾਰ ਤੇ ਬਾਬੇ ਵੀ ਰੱਜ ਕੇ ਸਿਰੋਪੇ ਦੀ ਤੌਹੀਨ ਕਰਦੇ ਹਨ। ਇੱਕ ਪਿੰਡ ਵਿਚ ਬਾਬੇ ਦੇ ਦੀਵਾਨ ਚੱਲ ਰਹੇ ਸਨ ਤੇ ਤੀਜੇ ਦਿਨ ਸਮਾਪਤੀ ਸਮੇਂ ਉੱਥੇ ਵੀ ਸਿਰੋਪੇ ਵੰਡੇ ਜਾ ਰਹੇ ਸਨ। ਠੀਕ ਹੈ ਗ੍ਰੰਥੀ ਸਿੰਘਾਂ ਜਾਂ ਹੋਰ ਚੰਗੇ ਪ੍ਰਬੰਧਕਾਂ ਨੂੰ ਸਿਰੋਪੇ ਦਾ ਮਾਣ ਦੇਣਾ ਚਾਹੀਦਾ ਹੈ। ਪਰ ਉੱਥੇ ਇਸ ਤਰ੍ਹਾਂ ਸੀ, ਸਭ ਤੋਂ ਪਹਿਲਾਂ ਪੰਦਰਾਂ-ਵੀਹ ਲੰਗਰ ਵਾਲੀਆਂ ਬੀਬੀਆਂ ਨੂੰ, ਦੁੱਧ ਇਕੱਠਾ ਕਰਨ ਵਾਲੇ ਬੱਚਿਆਂ ਨੂੰ ਜਿਨ੍ਹਾਂ 'ਚ ਬਹੁਤੇ ਘੋਨ-ਮੋਨ ਸਨ ਤੇ ਰੁਮਾਲ ਬੰਨੇ ਹੋਏ ਸਨ, ਟੈਂਟ ਵਾਲਿਆਂ ਨੂੰ, ਸਾਊਂਡ ਵਾਲਿਆਂ ਨੂੰ, ਜੋੜੇ ਘਰ ਵਾਲਿਆਂ ਨੂੰ, ਜਲੇਬੀਆਂ ਬਣਾਉਣ ਵਾਲੇ ਹਲਵਾਈਆਂ ਨੂੰ, ਨੇੜੇ ਦੇ ਪਿੰਡਾਂ 'ਚੋਂ ਸੰਗਤ ਲੈ ਕੇ ਆਉਣ ਵਾਲੇ ਟਰਾਲੀਆਂ ਵਾਲਿਆਂ ਨੂੰ ਸਿਰੋਪੇ ਧੜਾਧੜ ਦਿੱਤੇ ਜਾ ਰਹੇ ਸਨ। ਜਦੋਂ ਟਰਾਲੀ ਵਾਲਿਆਂ ਦਾ ਨਾਮ ਸਿਰੋਪੇ ਲਈ ਬੋਲਿਆ ਤਾਂ ਕਈ ਵੀਰ ਆ ਗਏ ਇਕ ਜਲਦੀ ਪਿੱਛੇ ਨੂੰ ਮੁੜ ਗਿਆ, ਬਾਅਦ 'ਚ ਪਤਾ ਲੱਗਾ ਕਿ ਉਹ ਜਰਦੇ ਦੀ ਪੁੜੀ ਸੁੱਟਣ ਗਿਆ ਸੀ। ਪਰ ਉਸ ਨੂੰ ਵੀ ਸਿਰੋਪਾ.......। ਸਿਰੋਪਾ ਵਿਚਾਰਾ ਕੀ ਕਰੇ।

ਇਕ ਧਾਰਮਿਕ ਸਥਾਨ ਤੇ ਦੀਵਾਨ ਹਾਲ ਦੀ ਸੇਵਾ ਹੋ ਰਹੀ ਸੀ। ਪਿੰਡ ਦੇ ਦੋ ਐਨ.ਆਰ.ਆਈਜ਼ ਨੇ ਵੀਹ-ਵੀਹ ਹਜ਼ਾਰ ਰੁਪੈ ਦੀ ਸੇਵਾ ਕੀਤੀ ਸੀ। ਉਨ੍ਹਾਂ ਨੂੰ ਸਮਾਗਮ ਦੌਰਾਨ ਸਿਰੋਪਾ ਦਿੱਤਾ ਗਿਆ। ਸਟੇਜ ਤੇ ਆਏ ਦੋਹਾਂ ਦੀ ਤਾਜ਼ੀ ਸ਼ੇਵ ਕੀਤੀ ਹੋਈ, ਰੜੇ ਮੂੰਹ, ਸਿਰ ਤੇ ਖੰਡੇ ਵਾਲੇ ਰੁਮਾਲ, ਜੱਥੇਦਾਰ ਜੀ ਨੇ ਗੱਜ ਕੇ ਜੈਕਾਰਾ ਛੱਡ ਦੋਹਾਂ ਦੇ ਗਲ਼ਾਂ 'ਚ ਸਿਰੋਪੇ ਪਾ ਦਿੱਤੇ। ਦਾੜ੍ਹੀ ਕੇਸ ਰੱਖਣ ਦੀ ਹਦਾਇਤ ਨਹੀਂ ਕੀਤੀ। ਅਗਲੀ ਵਾਰ ਹੋਰ ਮਾਇਆ ਦੇਣ ਦੀ ਗੱਲ ਹੀ ਕੀਤੀ।

ਬਾਕੀ ਸਫਾ 43 'ਤੇ

# ਨਿੱਜੀ ਅਕਸ ਦੀ ਬਜਾਏ ਕੌਮੀ ਅਕਸ ਨੂੰ ਲੱਗਦੀ ਢਾਅ ਦੀ ਚਿੰਤਾ ਕਰੀਏ ਜਥੇਦਾਰ ਬਡੂੰਗਰ ਜੀ !

*ਤਰਲੋਚਨ ਸਿੰਘ ਦੁਪਾਲਪੁਰ, ਸਾਬਕਾ ਮੈਂਬਰ ਐਸ.ਜੀ.ਪੀ.ਸੀ.*
*001-408-915-1268*

ਦੋ ਅਪਰੈਲ ਵਾਲੇ ਰੋਜ਼ਾਨਾ ਸਪੋਕਸਮੈਨ ਦੇ ਸਫਾ ਸੱਤ ਉੱਤੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਜਥੇਦਾਰ ਕ੍ਰਿਪਾਲ ਸਿੰਘ ਬਡੂੰਗਰ ਦਾ ਹਿਰਖ ਭਰਿਆ ਬਿਆਨ ਛਪਿਆ ਹੈ, ਜਿਸ ਵਿੱਚ ਉਨ੍ਹਾਂ ਆਪਣੇ ਕਾਰਜਕਾਲ ਸਮੇਂ ਭਰਤੀ ਕੀਤੇ ਗਏ ਪੰਜ ਸੌ ਤੋਂ ਵੱਧ ਮੁਲਾਜ਼ਮਾਂ ਨੂੰ ਸ਼੍ਰੋਮਣੀ ਕਮੇਟੀ ਦੇ ਮੌਜੂਦਾ ਪ੍ਰਬੰਧਕਾਂ ਵਲੋਂ ਨੌਕਰੀਉਂ ਕੱਢਣ ਦੇ ਫੈਸਲੇ ਵਿਰੁੱਧ ਭੜਾਸ ਕੱਢੀ ਹੈ। ਉਨ੍ਹਾਂ ਸਪੱਸ਼ਟ ਕਿਹਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਇਦੇ ਕਾਨੂੰਨਾਂ ਅਨੁਸਾਰ ਕੀਤੀਆਂ ਗਈਆਂ ਇਨ੍ਹਾਂ ਮੁਲਾਜ਼ਮਾਂ ਦੀਆਂ ਨਿਯੁਕਤੀਆਂ ਨੂੰ ਮੌਜੂਦਾ ਅਹੁਦੇਦਾਰਾਂ ਵਲੋਂ ਗੈਰ ਕਾਨੂੰਨੀ ਦੱਸਣਾ, ਅਸਲ 'ਚ ਮੇਰੇ ਨਿਰੋਲ ਗੁਰਸਿੱਖੀ ਅਤੇ ਈਮਾਨਦਾਰੀ ਵਾਲੇ ਅਕਸ ਨੂੰ ਤਹਿਸ ਨਹਿਸ ਕਰਨ ਦਾ ਇੱਕ ਕੋਝਾ ਯਤਨ ਹੈ।

ਸ੍ਰੀ ਬਡੂੰਗਰ ਦਾ ਇਹ ਬਿਆਨ ਪੜ੍ਹ ਕੇ ਉਨ੍ਹਾਂ 'ਤੇ ਹੈਰਾਨੀ ਆਉਂਦੀ ਹੈ ਕਿ ਉਹ ਆਪਣੇ ਨਿੱਜੀ ਅਕਸ ਨੂੰ ਲੱਗੀ ਢਾਅ ਤੋਂ ਤਾਂ ਤੜਫ ਉੱਠੇ ਹਨ, ਪਰ ਖਾਲਸਾ ਪੰਥ ਦੇ ਅਕਸ ਨੂੰ ਲੱਗਦੀ ਰਹੀ ਢਾਅ ਸਮੇਂ ਉਨ੍ਹਾਂ ਖਾਮੋਸ਼ੀ ਧਾਰਨ ਕਰੀ ਰੱਖੀ। ਬਹੁਤਾ ਦੂਰ ਨਾ ਜਾਂਦੇ ਹੋਏ, ਮੈਂ ਉਨ੍ਹਾਂ ਦੇ ਤਾਜੇ ਪ੍ਰਧਾਨਗੀ ਕਾਲ ਦੀਆਂ ਕੁੱਝ ਮਿਸਾਲਾਂ ਦਿੰਦਿਆਂ ਸ੍ਰੀ ਬਡੂੰਗਰ ਨੂੰ ਸਵਾਲ ਕਰਦਾ ਹਾਂ ਕਿ ਜਦੋਂ ਪੰਜਾਬ ਦੀਆਂ ਅਸੈਂਬਲੀ ਚੋਣਾ ਤੋਂ ਪਹਿਲਾਂ ਵੋਟਾਂ ਦੀ ਭੁੱਖ ਅਧੀਨ ਵੱਡੇ-ਛੋਟੇ ਬਾਦਲਾਂ ਵਲੋਂ ਸੌਦਾ ਸਾਧ ਨੂੰ ਸ੍ਰੀ ਅਕਾਲ ਤਖਤ ਤੋਂ ਮੁਆਫੀ ਦਿਵਾਉਣ ਦਾ ਡਰਾਮਾ ਰਚਿਆ ਗਿਆ। ਉਸ ਮੁਆਫੀ ਨਾਮੇ ਨੂੰ 'ਹੁਕਮਨਾਮੇ' ਵਜੋਂ ਪ੍ਰਵਾਨ ਕਰਨ ਲਈ ਗੁਰੂ ਕੀਆਂ ਗੋਲਕਾਂ ਵਿਚੋਂ 91 ਲੱਖ ਰੁਪਏ ਦੇ ਅਖਬਾਰੀ ਇਸ਼ਤਿਹਾਰ ਛਪਵਾਏ ਗਏ। ਫਿਰ ਮੁਆਫੀ ਨਾਮਾ ਰੱਦ ਕਰਵਾਇਆ ਗਿਆ। ਕੁੱਝ ਅਕਾਲੀ ਆਗੂਆਂ ਤੇ ਸ਼੍ਰੋਮਣੀ ਕਮੇਟੀ ਮੈਂਬਰਾਂ ਨੇ ਸਿਰਸੇ ਡੇਰੇ ਵਿੱਚ ਵੋਟਾਂ ਦੀ ਖੈਰ ਮੰਗਣ ਜਾਣ ਕਾਰਨ ਸ੍ਰੀ ਅਕਾਲ ਤਖਤ 'ਤੇ ਪੇਸ਼ ਹੋਣ ਦਾ ਨਾਟਕ ਕਰਿਆ। ਇਸ ਸਾਰੇ ਕੂੜ ਕੁਫਰ ਨੇ ਸਿੱਖ ਕੌਮ ਦੇ ਅਕਸ ਨੂੰ ਦੁਨੀਆਂ ਭਰ ਵਿੱਚ ਹਾਸੋ ਹੀਣਾ ਬਣਾਇਆ। ਪਰ ਤੁਸੀਂ ਉਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਹੁੰਦਿਆਂ ਕੌਮ ਦੇ ਵਿਗੜਦੇ ਅਕਸ ਵਿਰੁੱਧ ਕੁਸਕੇ ਤੱਕ ਨਹੀਂ।

ਇਵੇਂ ਹੀ ਸੰਨ 2003 ਵਿੱਚ ਤੁਹਾਡੇ ਹੱਥੋਂ ਲਾਗੂ ਹੋਏ ਮੂਲ ਨਾਨਕਸ਼ਾਹੀ ਕੈਲੰਡਰ ਨੂੰ ਸੰਨ 2010 ਵਿੱਚ ਤੁਹਾਡੇ ਦੇ ਖਦਿਆਂ ਦੇਖਦਿਆਂ ਰੱਦ ਕਰਕੇ 'ਮਿਲਗੋਭਾ ਕੈਲੰਡਰ ਬਣਾ ਦਿੱਤਾ ਗਿਆ, ਪਰ ਤੁਸੀਂ ਚੁੱਪ ਵੱਟ ਰੱਖੀ। ਇਨ੍ਹਾਂ ਖਾਸ ਮਿਸਾਲਾਂ ਤੋਂ ਇਲਾਵਾ ਕਈ ਹੋਰ ਪੰਥਕ ਮੁੱਦਿਆਂ 'ਤੇ ਵੀ ਆਪ ਨੇ ਕੌਮੀ ਅਕਸ ਨੂੰ ਲੱਗੀ ਢਾਅ ਵਿਰੁੱਧ ਚੁੱਪੀ ਨਾ ਤੋੜੀ। ਪਰ ਹੁਣ ਅਹਿ ਮੁਲਾਜ਼ਮਾਂ ਦੀ ਬਰਤਰਫੀ ਨੂੰ ਆਪਣੇ ਨਿੱਜੀ ਅਕਸ ਲਈ ਢਾਅ ਮੰਨਦਿਆਂ ਬੜੀ ਜਲਦੀ ਬਿਆਨ ਦੇ ਦਿੱਤਾ ਹੈ ਆਪ ਜੀ ਨੇ !

ਆਪਣੇ ਉਕਤ ਬਿਆਨ ਵਿੱਚ ਤੁਸੀਂ ਸ਼੍ਰੋਮਣੀ ਕਮੇਟੀ ਦੇ ਵਰਤਮਾਨ ਪ੍ਰਧਾਨ ਅਤੇ ਦੂਜੇ ਅਹੁਦੇਦਾਰਾਂ ਨੂੰ 'ਨਾਦਾਨ ਮਿੱਤਰ' ਕਿਹਾ ਹੈ। ਪਰ ਜਦੋਂ ਇਨ੍ਹਾਂ 'ਨਾਦਾਨਾਂ' ਨੂੰ ਪ੍ਰਧਾਨਗੀ ਅਤੇ ਹੋਰ ਅਹੁਦੇ ਦੇਣ ਤੋਂ ਪਹਿਲਾਂ ਸ੍ਰੀ ਸੁਖਬੀਰ ਬਾਦਲ ਸ੍ਰੀ ਅੰਮ੍ਰਿਤਸਰ ਵਿਖੇ 'ਖਾਸ ਲਿਫਾਫੇ' ਤਿਆਰ ਕਰ ਰਹੇ ਸਨ, ਤਾਂ ਉਸ ਵੇਲੇ ਤੁਸੀਂ ਖੁਦ ਵੀ ਉਨ੍ਹਾਂ 151 ਮੈਂਬਰਾਂ ਵਿੱਚ ਸ਼ਾਮਲ ਸੀ, ਜਿਨ੍ਹਾਂ ਆਪਣੇ 'ਸਾਰੇ ਅਧਿਕਾਰ' ਉਸ ਪ੍ਰਧਾਨ ਨੂੰ ਸੌਂਪੇ ਸਨ, ਜਿਹੜਾ ਬੀਤੇ ਦਿਨੀਂ ਪੰਜਾਬ ਵਿਧਾਨ ਸਭਾ ਵਿੱਚ ਆਪਣੀ ਗਾਤਰੇ ਵਾਲੀ ਸ੍ਰੀ ਸਾਹਿਬ ਵੀ ਦਿਖਾ ਨਾ ਸਕਿਆ।

ਸੋ ਜਥੇਦਾਰ ਜੀ ਇਹ ਸ਼ਰੀਰ ਤੇ ਅਹੁਦੇ ਸਭ ਫਨਾਹ ਹੋ ਜਾਣੇ ਨੇ, ਪਰ ਖਾਲਸਾ ਪੰਥ ਅਤੇ ਇਸ ਦੇ ਸਿਧਾਂਤ ਜੁਗੋ-ਜੁਗ ਅਟੱਲ ਰਹਿਣਗੇ। ਇਸ ਕਰਕੇ ਨਿੱਜੀ ਅਕਸ ਦੀ ਥਾਂ ਕੌਮ ਦੇ ਅਕਸ ਨੂੰ ਲੱਗਦੀ ਢਾਅ ਦਾ ਫਿਕਰ ਕਰਿਆ ਕਰੀਏ। ਸਾਡੀ ਨਿੱਜਵਾਦੀ ਸੋਚ ਨੇ ਕੌਮ ਦੀ ਅਧੋਗਤੀ ਦੇ ਅਗਲੇ ਪਿਛਲੇ ਰਿਕਾਰਡ ਤੋੜ ਕੇ ਰੱਖ ਦਿੱਤੇ ਹਨ। ਕ੍ਰਿਪਾ ਕਰਕੇ ਹਾਲੇ ਵੀ ਸੰਭਲੀਏ !!

—0—

# ਛੱਲੇ ਮੁੰਦੀਆਂ ਅਤੇ ਅੰਧ ਵਿਸ਼ਵਾਸ਼

*ਅਮਰਜੀਤ ਜੋਸ਼ੀ ਕਲੋੜ ਵਾਲਾ, ਨਾਹਨ*
*9418453511*

ਮੈਂ ਉਨ੍ਹਾਂ ਛੱਲੇ-ਮੁੰਦੀਆਂ ਦੀ ਗੱਲ ਕਰਨ ਜਾ ਰਿਹਾ ਹਾਂ ਜੋ ਕਿ ਅੰਧ ਵਿਸ਼ਵਾਸ਼ 'ਚ ਫਸੇ ਲੋਕ ਜੋਤਸ਼ੀਆਂ ਦੇ ਚੱਕਰਾਂ 'ਚ ਪੈ ਕੇ ਆਪਣੀਆਂ ਉਂਗਲਾਂ ਵਿੱਚ ਪਾਈ ਫਿਰਦੇ ਹਨ। ਅੱਜ ਦਾ ਯੁੱਗ ਵਿਗਿਆਨਕ ਯੁੱਗ ਹੈ, ਜਿਸ ਵਿੱਚ ਹਰੇਕ ਘਟਨਾ ਨੂੰ ਕਿਉਂ ਅਤੇ ਕਿਵੇਂ ਨਾਲ ਦੇਖਿਆ ਜਾਣਾ ਚਾਹੀਦਾ ਹੈ। ਪਰ ਦੁੱਖ ਉਸ ਸਮੇਂ ਹੁੰਦਾ ਹੈ, ਜਦੋਂ ਅਸੀਂ ਦੇਖਦੇ ਹਾਂ ਕਿ ਸਕੂਲ ਪੱਧਰ ਤੋਂ ਲੈ ਕੇ ਯੂਨੀਵਰਸਿਟੀ ਪੱਧਰ ਤੱਕ ਵਿਗਿਆਨ ਪੜ੍ਹਣ ਤੇ ਪੜ੍ਹਾਉਣ ਵਾਲੇ ਵੀ ਜਿਆਦਾਤਰ ਇਸ ਰੋਗ ਤੋਂ ਅਛੂਤੇ ਨਹੀਂ ਹਨ। ਇਹ ਚਿੰਤਾਂ ਦਾ ਵਿਸ਼ਾ ਬਣ ਜਾਂਦਾ ਹੈ ਕਿ ਜਦੋਂ ਪੜ੍ਹੇ ਲਿਖੇ ਲੋਕ ਵੀ ਆਪਣੀਆਂ ਸਮੱਸਿਆਵਾਂ ਦਾ ਹੱਲ ਅਜੇਹੇ ਜੋਤਸ਼ੀਆਂ ਤੋਂ ਲੱਭ ਰਹੇ ਹਨ। ਅਜੇਹੇ ਲੋਕ ਸਮਾਜ ਅਤੇ ਦੇਸ਼ ਦੀਆਂ ਸਮੱਸਿਆਵਾਂ ਨਾਲ ਕਿਵੇਂ ਨਿਪਟਣਗੇ?

ਹਸਪਤਾਲਾਂ ਵਿੱਚ ਵੀ ਬਹੁਤ ਸਾਰੇ ਡਾਕਟਰ ਇਨ੍ਹਾਂ ਵਹਿਮਾਂ-ਭਰਮਾਂ ਦੇ ਸ਼ਿਕਾਰ ਹੋਏ ਮਿਲਦੇ ਹਨ। ਅਜੇਹੇ ਡਾਕਟਰਾਂ 'ਤੇ ਤਰਸ ਆਉਂਦਾ ਹੈ ਕਿ ਜੋ ਖੁਦ ਭਰਮ ਜਾਲ ਵਿੱਚ ਫਸ ਕੇ ਗਲਤ ਰਸਤੇ ਪਏ ਹੋਏ ਹਨ, ਇਹ ਆਪਣੇ ਮਰੀਜ਼ਾ ਨਾਲ ਕਿਵੇਂ ਇਨਸਾਫ਼ ਕਰ ਸਕਣਗੇ ? ਇਹ ਮੈਂ ਉਨ੍ਹਾਂ ਲੋਕਾਂ ਦੀ ਗੱਲ ਕਰ ਰਿਹਾ ਹਾਂ ਜੋ ਵਿੱਦਿਆ ਹੀ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਨ ਲਈ ਪੜ੍ਹ ਜਾਂ ਪੜ੍ਹਾ ਰਹੇ ਹਨ। ਪਰ ਵਿਗਿਆਨਕ ਸੋਚ ਨਹੀਂ ਅਪਣਾ ਰਹੇ।

ਇਨ੍ਹਾਂ ਵਹਿਮਾਂ ਭਰਮਾਂ ਤੋਂ ਸਾਡੇ ਉਹ ਨੇਤਾ ਵੀ ਨਹੀਂ ਬਚੇ ਹੋਏ ਜਿਹੜੇ ਦੇਸ਼ ਨੂੰ ਇਕੀਵੀਂ ਸਦੀ 'ਚ ਇੱਕ ਵਧੀਆ ਤੇ ਅਗਾਂਹ ਵਧੂ ਦੇਸ਼ ਬਣਾਉਣ ਲਈ ਤਰਲੋ ਮੱਛੀ ਹੋ ਰਹੇ ਹਨ। ਇੱਥੇ ਹੀ ਬਸ ਨਹੀਂ ਜਦੋਂ ਮੈਂ ਕਿਸੇ ਬਾਹਰੀ ਦਿੱਖ ਵਾਲੇ ਗੁਰਸਿੱਖ ਦੀਆਂ ਉਂਗਲੀਆਂ ਵਿੱਚ ਨਗ ਵਾਲੀਆਂ ਮੁੰਦੀਆਂ ਜਾਂ ਛੱਲੇ ਦੇਖਦਾ ਹਾਂ ਤਾਂ ਮੈਨੂੰ ਇਕ ਦਮ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕ **"ਭੈਅ ਕਾਹੂ ਕੋ ਦੇਤਿ ਨਾ, ਨਾ ਭੈਅ ਮਾਨਤ ਆਨ"** ਦਾ ਧਿਆਨ ਆ ਜਾਂਦਾ ਹੈ ਕਿ ਇਹ ਕਾਹਦਾ ਗੁਰਸਿੱਖ ਹੈ ਜੋ ਗ੍ਰਹਿਆ ਤੋਂ ਵੀ ਭੈਅ ਖਾ ਕੇ ਜੋਤਸ਼ੀਆਂ ਅਤੇ ਸਿਆਣਿਆਂ ਦੇ ਚੱਕਰਾਂ 'ਚ ਫਸਿਆ ਫਿਰਦਾ ਹੈ?

ਜਦੋਂ ਸਮਾਜ ਨੂੰ ਸੇਧ ਦੇਣ ਵਾਲਿਆਂ ਦਾ ਹੀ ਇਹ ਹਾਲ ਹੈ ਤਾਂ ਆਮ ਬੰਦੇ ਦੀ ਦਸ਼ਾ ਦਾ ਵਰਣਨ ਕਰਨਾ ਮੁਸ਼ਕਿਲ ਹੈ। ਇਹੀ ਕਾਰਨ ਹੈ ਕਿ ਚਾਹੇ ਆਪ ਬੱਸ ਵਿੱਚ ਸਫ਼ਰ ਕਰ ਰਹੇ ਹੋ, ਚਾਹੇ ਕਿਸੇ ਸਮਾਜਿਕ ਕਾਰਜ ਵਿੱਚ ਸ਼ਾਮਲ ਹੋ ਰਹੇ ਹੋ, ਚਾਹੇ ਆਪਣੇ ਇਰਦ-ਗਿਰਦ ਰਹਿੰਦੇ ਲੋਕਾਂ ਨੂੰ ਦੇਖ ਰਹੇ ਹੋ, ਹਰੇਕ ਦੂਜੇ-ਤੀਜੇ ਬੰਦੇ ਦੀਆਂ ਉਂਗਲੀਆਂ ਉਸ ਦੇ ਅੰਧ ਵਿਸ਼ਵਾਸ਼ 'ਚ ਫਸੇ ਹੋਣ ਵੱਲ ਇਸ਼ਾਰਾ ਕਰਦੀਆਂ ਹਨ।

ਗ੍ਰਹਿਆਂ ਦਾ ਦਾਅਵਾ ਕਰਨ ਵਾਲੇ ਜੋਤਸ਼ੀ ਜਾਂ ਸਿਆਣੇ ਭਲੀ-ਭਾਂਤੀ ਜਾਣਦੇ ਹਨ ਕਿ ਇਹ ਸਾਰਾ ਢੌਂਗ ਝੂਠ ਦਾ ਪੁਲੰਦਾ ਹੈ। ਪਰ ਉਨ੍ਹਾਂ ਨੇ ਆਪਣੇ ਸ਼ਿਕਾਰ ਨੂੰ ਫਸਾਉਣ ਲਈ ਖੁਦ ਵੀ ਅਜੇਹੇ ਨਗ ਵਾਲੀਆਂ ਕਈ-ਕਈ ਮੁੰਦੀਆਂ ਛੱਲੇ ਪਾਏ ਹੁੰਦੇ ਹਨ। ਕਮਜ਼ੋਰ ਮਾਨਸਿਕਤਾ ਵਾਲੇ ਲੋਕਾਂ ਦੇ ਸਹਾਰੇ ਅਜੇਹੇ ਜੋਤਸ਼ੀ-ਸਿਆਣੇ ਸੁਹਾਣਾ ਜੀਵਨ ਬਤੀਤ ਕਰਦੇ ਹਨ।

ਅੰਤ ਵਿੱਚ ਮੈਂ ਕਿਸੇ ਸਿਆਣੇ ਵਿਅਕਤੀ ਦੇ ਕਹੇ ਸ਼ਬਦਾਂ ਨਾਲ ਆਪਣੀ ਗੱਲ ਬੰਦ ਕਰਦਾ ਹਾਂ ਕਿ ਜਦੋਂ ਗਿੱਦੜ ਦੀ ਮੌਤ ਆਉਂਦੀ ਹੈ ਤਾਂ ਉਹ ਪਿੰਡ ਜਾਂ ਸ਼ਹਿਰ ਵੱਲ ਭੱਜਦਾ ਹੈ ਤੇ ਜਦੋਂ ਕਿਸੇ ਵਿਅਕਤੀ ਦਾ ਪਿੱਛਾ ਆਉਣਾ ਹੁੰਦਾ ਹੈ ਤਾਂ ਉਹ ਜੋਤਸ਼ੀਆਂ ਅਤੇ ਅਖੌਤੀ ਸਿਆਣਿਆਂ ਵੱਲ ਭੱਜਦਾ ਹੈ। ਕੁਰਾਹੇ ਪਏ ਆਪਣੇ ਭੈਣਾਂ-ਵੀਰਾਂ ਨੂੰ ਸੁਚੇਤ ਕਰਨ ਲਈ ਬਚਪਣ 'ਚ ਪੜ੍ਹੀ ਕਵਿਤਾ 'ਹਿੰਮਤ ਦੀ ਫਤਿਹ' ਦੀਆਂ ਸਤਰਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ।

**"ਕਿਸਮਤ-ਕਿਸਮਤ ਆਖ ਕੇ ਵਿੱਲੜ ਚਿਚਲਾਂਦੇ**
**ਹਿੰਮਤ ਵਾਲੇ ਪਰਬਤਾਂ ਨੂੰ ਚੀਰ ਲਿਜਾਂਦੇ"**
**"ਹਿੰਮਤ-ਜਲ ਛੱਕ ਬੰਨ੍ਹ ਖਲੋਵੇ**
**ਸੁੱਕਾ ਕੰਡਾ ਫੁੱਲ ਕੇ ਗੁਲਦਸਤਾ ਹੋਵੇ"**

# ਆਓ ਬਜ਼ੁਰਗਾਂ ਦਾ ਕਰਜ਼ ਉਤਾਰਿਐ.....

ਰਣਬੀਰ ਸਿੰਘ
94633-86747

ਹੈਲੋ ਭਾਈਆ ਜੀ, ਜਾਮੁਨ ਕਿਆ ਰੇਟ ਹੈ ? ਗਲੀ ਵਿੱਚ ਜਾਮੁਨ ਵੇਚਦੇ ਹੋਏ ਭਾਈ ਨੂੰ ਮੈਂ ਆਵਾਜ਼ ਮਾਰ ਕੇ ਪੁਛਿਆ। 25 ਰੁਪਏ ਪਾਈਆ ਸਰਦਾਰ ਜੀ, ਉਸਨੇ ਜਵਾਬ ਦਿੱਤਾ। 25 ਰੁਪਏ ਪਾਵ, ਬਹੁਤ ਮਹਿੰਗੀ ਲਗਾ ਰਹੇ ਹੋ, ਮੈਂ ਹੈਰਾਨ ਹੋ ਕੇ ਕਿਹਾ। ਯੇ ਤੋਂ 100 ਰੁਪਏ ਕਿਲੋ ਹੋ ਗਈ, ਨਹੀਂ ਨਹੀਂ ਠੀਕ-ਠੀਕ ਲਗਾਉ। ਰੇਟ ਠੀਕ ਹੈ ਸਰਦਾਰ ਜੀ। ਕਹੀਂ ਭੀ ਪਤਾ ਕਰ ਲਿਜੀਏਗਾ। ਇਸ ਸੇ ਕਮ ਨਹੀਂ ਲਗੇਗਾ। ਉਸ ਨੇ ਕਿਹਾ। ਰਹਨੇ ਦੋ ਫਿਰ, ਕਹਿ ਕੇ ਮੈਂ ਵੀ ਜਵਾਬ ਦੇ ਦਿੱਤਾ ਤੇ ਉਸ ਅੱਗੇ ਤੁਰ ਗਿਆ। 100 ਰੁ: ਰੇਟ ਸੁਣ ਕੇ ਹੀ ਮੇਰਾ ਜਾਮੁਨ ਖਾਣ ਦਾ ਚਾ ਉਤਰ ਗਿਆ ਤੇ ਆਪਣੇ ਮਨ ਵਿੱਚ ਉਸ ਭਾਈ ਨੂੰ ਬੁਰਾ ਭਲਾ ਕਹਿਣ ਲਗ ਪਿਆ ਕਿ ਕਿਵੇਂ ਇਨ੍ਹਾਂ ਲੋਕਾਂ ਦੇ ਪੰਜਾਬ ਵਿੱਚ ਆ ਕੇ ਲੁਟ ਮਚਾਈ ਹੈ। ਜਾਮੁਨ ਤਾਂ 10-20 ਰੁ: ਕਿਲੋਂ ਹੁੰਦੀ ਸੀ ਤੇ ਇਸ ਨੂੰ ਪੰਜਾਬ ਵਿੱਚ ਕੋਈ ਪੁਛਦਾ ਨਹੀਂ ਸੀ ਤੇ ਅੱਜ ਇਨਾ ਲੋਕਾਂ ਨੇ ਇੰਨੀ ਮਹਿਗੀ ਕਰ ਦਿੱਤੀ, ਖੈਰ ! ਆਪਣੇ ਇਨ੍ਹਾਂ ਖਿਆਲਾਂ ਵਿੱਚ ਹੀ ਮੈਂ ਉਲਝ ਕੇ ਰਿਹਾ ਗਿਆ। ਦੋ ਕੁ ਦਿਨ ਬਾਅਦ ਕਿਸਾਨ ਮੰਡੀ ਜਾਣ ਦਾ ਸਬੱਬ ਬਣ ਗਿਆ। ਉਥੇ ਵੀ ਇਕ ਔਰਤ ਟੋਕਰੀ ਵਿੱਚ ਜਾਮੁਨ ਰੱਖ ਕੇ ਵੇਚ ਰਹੀ ਸੀ। ਮੈਂ ਉਸ ਨੂੰ ਵੀ ਜਾਮਣਾ ਦਾ ਰੇਟ ਪੁੱਛ ਲਿਆ। ਕਹਿਣ ਲੱਗੀ 20 ਰੁ: ਪਾਵ ਸਰਦਾਰ ਜੀ। 20 ਰੁ: ਪਾਵ ਮਤਲਬ 80 ਰੁ: ਕਿਲੋ। ਅਰੇ ਬਹੁਤ ਮਹਿੰਗੀ ਲਗਾ ਰਹੇ ਹੋ, ਆਪ, ਨਹੀਂ ਨਹੀਂ ਠੀਕ-ਠੀਕ ਲਗਾਓ। ਮੈਂ ਕਿਹਾ। "ਇਸ ਸੇ ਕਮ ਨਹੀਂ ਲਗੇਗਾ ਸਰਦਾਰ ਜੀ। 70 ਰੁ: ਲਗਾ ਦੂਗੀਂ ਵੋ ਭੀ ਏਕ ਕਿਲੋ ਲੋਗੇ ਤਬ।" ਮੈਂ ਕਿਹਾ ਕਿ ਨਹੀਂ ਰਹਿਨੇ ਦੋ, ਕਹਿ ਕੇ ਮੈਂ ਅੱਗੇ ਤੁਰ ਪਿਆ। ਸਬਜ਼ੀ ਭਾਜੀ ਖਰੀਦ ਦੇ ਵਕਤ ਮੇਰੇ ਦਿਮਾਗ ਵਿੱਚ ਜਾਮੁਨਾਂ ਹੀ ਘੁੰਮ ਰਹੀਆਂ ਸਨ ਤੇ ਮੈਂ ਆਪਣੇ ਖਿਆਲਾਂ ਵਿੱਚ ਇਕ ਵਾਰ ਫੇਰ ਉਲਝ ਕੇ ਰਹਿ ਗਿਆ ਕਿ ਗਲੀ ਵਿੱਚ ਭਾਈ ਠੀਕ ਹੀ ਕਹਿ ਰਹਿਆ ਸੀ। ਸਚਮੁਚ ਪੰਜਾਬ ਵਿੱਚ ਜਾਮਣ 100 ਰੁ: ਕਿਲੋ ਹੋ ਗਈ ਹੈ। ਇਸ ਦਾ ਮਤਲਬ ਪੰਜਾਬ ਵਿੱਚ ਜਾਮਣਾ ਦੇ ਬੂਟੇ ਖਤਮ ਹੋ ਗਏ।

ਕਹਿੰਦੇ ਹਨ ਕਿ "ਜਿੱਥੇ ਚਾਹ ਹੋਵੇ ਉਥੇ ਰਾਹ ਆਪਣੇ ਆਪ ਬਣ ਜਾਂਦੇ ਨੇ। ਕੁਦਰਤ ਨਾਲ ਮੈਨੂੰ ਬਚਪਨ ਤੋਂ ਹੀ ਪਿਆਰ ਹੋਣ ਕਰਕੇ, ਮੇਰੇ ਦਿਲੋ ਦਿਮਾਗ ਵਿੱਚ ਲਗਾਤਾਰ ਜਾਮੁਨਾਂ ਬਾਰੇ ਹੀ ਖ਼ਿਆਲ ਆ ਜਾ ਰਹੇ ਸਨ। ਬਚਪਨ ਵਿੱਚ ਪਿੰਡਾਂ ਦੇ ਵਿੱਚ ਜਾਮੁਨਾਂ ਤੇ ਚੜ੍ਹ ਕੇ ਜਾਮੁਨਾਂ ਤੋੜਨੀਆਂ ਤੇ ਫਿਰ ਖਾਣ ਦਾ ਆਪਣਾ ਹੀ ਨਜ਼ਾਰਾਂ ਹੁੰਦਾ ਸੀ। ਸਾਡੇ ਪਿੰਡ ਜਾਮੁਨਾਂ ਦੇ ਕਾਫੀ ਬੂਟੇ ਸਨ ਲੇਕਿਨ ਸਰਦਾਰ ਪ੍ਰੇਮ ਸਿੰਘ ਦੀ ਜਾਮੁਨ ਜਿਸ ਨੂੰ ਸਾਰੇ "ਪ੍ਰੇਮੀ ਦੀ ਜਾਮਣ" ਕਹਿੰਦੇ ਸਨ ਕਾਫੀ ਮਸ਼ਹੂਰ ਸੀ ਕਿਉਂਕਿ ਉਸ ਦੀਆਂ ਜਾਮਣਾਂ ਕਾਫੀ ਮੋਟੀਆਂ ਹੁੰਦੀਆਂ ਸਨ ਤੇ ਗਿਟਕ ਪਤਲੀ ਹੁੰਦੀ ਸੀ। ਤੇ ਮਿਠਾਸ ਦੇ ਤਾਂ ਕਿਆ ਕਹਿਣੇ । ਗੁਲਾਬ ਜਾਮੁਨ ਵੀ ਉਸਦੇ ਸਾਹਮਣੇ ਫੀਕੀ ਲਗਦੀ ਸੀ। ਕੁਦਰਤ ਨੇ ਜੋ ਮਿਠਾਸ ਆਪਣੇ ਫਲਾਂ ਵਿੱਚ ਆਪ ਭਰੀ ਹੈ ਉਸ ਦਾ ਮੁਕਾਬਲਾ ਬੰਦੇ ਦੀ ਬਣਾਈ ਹੋਈ। ਮਿਠਾਈ ਕਿਵੇਂ ਕਰ ਸਕਦੀ ਹੈ? ਬੰਦੇ ਦੀ ਬਣਾਈ ਮਿਠਾਈ ਨਾਲ ਅਕਸਰ ਲੋਕਾਂ ਨੂੰ ਸ਼ੂਗਰ ਦੀ ਬੀਮਾਰੀ ਹੋ ਜਾਂਦੀ ਹੈ ਲੇਕਿਨ ਜਾਮੁਨ ਸ਼ੂਗਰ ਨੂੰ ਦੂਰ ਕਰਦੀ ਹੈ। ਖੈਰ ! ਆਪਣੇ ਅਸਲ ਵਿਸ਼ੇ ਵੱਲ ਆਣ ਤੋਂ ਪਹਿਲਾਂ ਇਸ "ਪ੍ਰੇਮੀ ਦੀ ਜਾਮੁਨ" ਨਾਲ ਜੁੜੀ ਇਕ ਰੋਚਕ ਵਾਰਤਾ ਮੈਂ ਆਪਣੇ ਪਾਠਕਾਂ ਨਾਲ ਸਾਂਝੀ ਜ਼ਰੂਰ ਕਰਨੀ ਚਾਹਾਂਗਾ।

ਹੋਇਆ ਇੰਜ ਕਿ ਇਕ ਦਿਨ ਮੈਂ ਆਪਣੇ ਚਾਚਾ ਜੀ ਦੇ ਬੇਟੇ ਨਾਲ ਜਾਮਣ ਖਾਣ ਦਾ ਪ੍ਰੋਗਰਾਮ ਬਣਾਇਆ। ਪ੍ਰੇਮੀ ਦੀ ਇਹ ਜਾਮਣ ਆਪਣੇ ਪੂਰੇ ਜੋਬਨ ਤੇ ਸੀ ਤੇ ਮੋਟੀਆਂ-ਮੋਟੀਆਂ ਕਾਲੀਆਂ ਜਾਮਣਾਂ ਦੂਰੋ ਹੀ ਹਰੇਕ ਨੂੰ ਆਪਣੇ ਵੱਲ ਖਿੱਚ ਲੈਂਦੀਆਂ ਸਨ। ਸਾਡੀ ਸਮੱਸਿਆ ਇਹ ਸੀ ਕਿ ਮੇਰੇ ਬਾਬਾ ਜੀ ਮੈਨੂੰ ਜਾਮਣ ਤੇ ਚੜ੍ਹਨ ਨਹੀਂ ਸਨ ਦੇਂਦੇ ਤੇ ਹਰ ਵਕਤ ਸਾਡੀ ਨਿਗਰਾਨੀ ਕਰਦੇ ਰਹਿੰਦੇ ਸੀ। ਮੇਰੀ ਉਮਰ ਉਸ ਵੇਲੇ 13-14 ਸਾਲ ਦੀ ਹੋਵੇਗੀ ਤੇ ਇਹ ਸਨ 1972-73 ਦੀ ਗੱਲ ਹੈ। ਮੈਂ ਉਸ ਵੇਲੇ ਗਵਾਲੀਅਰ ਆਪਣੇ ਪਿਤਾ ਜੀ ਨਾਲ ਰਹਿੰਦਾ ਸੀ ਤੇ ਗਰਮੀਆਂ ਦੀਆਂ ਛੁੱਟੀਆਂ ਵਿੱਚ ਅਕਸਰ ਆਪਣੇ ਪਿੰਡ ਆ ਜਾਇਆ ਕਰਦਾ ਸੀ। ਮੇਰੇ ਬਾਬਾ ਜੀ ਦੁਪਹਿਰ ਨੂੰ ਰੋਟੀ ਖਾ

ਕੇ 2-3 ਘੰਟੇ ਆਰਾਮ ਕਰਿਆ ਕਰਦੇ ਸੀ। ਅਸੀਂ ਉਹੀ ਟਾਈਮ ਜਾਮਣਾ ਖਾਣ ਵਾਸਤੇ ਚੁਣ ਲਿਆ। ਰੋਟੀ ਖਾ ਕੇ ਅਸੀਂ ਵੀ ਸੌਣ ਦਾ ਨਾਟਕ ਕਰਨ ਲੱਗ ਪਏ ਤੇ ਬਾਬਾ ਜੀ ਵੀ ਸੌਂ ਗਏ । ਜਿਉਂ ਹੀ ਸਾਨੂੰ ਉਨ੍ਹਾਂ ਦੇ ਘਰਾੜੇ ਵੱਜਣ ਦੀ ਆਵਾਜ਼ ਆਈ ਅਸੀਂ ਚੁਪ ਚਾਪ ਉਠੇ ਤੇ ਸਿਖਰ ਦੁਪਹਿਰੇ ਜਾਮਣ ਤੇ ਜਾ ਪਹੁੰਚੇ । ਮੈਂ ਜਾਮਣ ਤੇ ਜਾ ਚੜਿਆ ਤੇ ਚਾਚਾ ਜੀ ਦਾ ਮੁੰਡਾ ਛੋਟਾ ਹੋਣ ਕਰਕੇ ਥੱਲੇ ਹੀ ਰਿਹਾ। ਉਹ ਮੈਨੂੰ ਥਲਿਉਂ ਹੀ ਇਸ਼ਾਰੇ ਨਾਲ ਦੱਸੀ ਜਾਵੇ ਕਿ ਉਹ ਜਾਮਣ ਤੋੜ, ਉਹ ਜਾਮਣ ਤੋੜ ਤੇ ਮੈਂ ਤੋੜ-ਤੋੜ ਕੇ ਆਪ ਵੀ ਖਾਈ ਜਾਵਾਂ ਤੇ ਥੱਲੇ ਉਸ ਨੂੰ ਵੀ ਦਈ ਜਾਵਾਂ। ਬੜਾ ਹੀ ਸੁਆਦ ਲੈ ਰਹੇ ਸੀ। ਸਚਮੁੱਚ ਅਗਰ ਕੋਈ ਮੈਨੂੰ ਉਸ ਵਕਤ ਪੁਛਦਾ ਕਿ ਸਵਰਗ ਕਿਥੇ ਹੈ ਤਾਂ ਮੈਂ ਕਹਿਣਾ ਸੀ ਬਸ ਇਥੇ ਹੀ ਹੈ, ਇਥੇਂ ਹੀ ਹੈ, ਇਥੇ ਹੀ ਹੈ।ਅਸੀਂ ਦੋਵੇ ਜਣੇ ਆਪਣੇ ਇਸ ਜਾਮਣ ਰੂਪੀ ਸਵਰਗ ਦੇ ਨਜ਼ਾਰੇ ਲੈ ਹੀ ਰਹੇ ਸੀ ਕਿ ਅਚਾਨਕ ਸਾਡੀਆਂ ਖੁਸ਼ੀਆਂ ਨੂੰ ਗ੍ਰਹਿਣ ਲੱਗ ਪਿਆ। ਅਚਾਨਕ ਪਿਛੋਂ ਬਾਬਾ ਜੀ ਦੀ ਨੀਂਦ ਖੁੱਲ ਗਈ ਤੇ ਸਾਨੂੰ ਬਿਸਤਰੇ ਤੇ ਨਾ ਦੇਖ ਕੇ ਘਰ ਦਿਆਂ ਨੂੰ ਪੁੱਛਿਆ ਕਿ ਕਿਥੇ ਗਏ ਤੇ ਚਾਚਾ ਜੀ ਦੀ ਬੇਟੀ ਨੇ ਦਸ ਦਿੱਤਾ ਕਿ ਉਹ ਜਾਮਣਾ ਖਾਣ ਦੀ ਗੱਲ ਕਰ ਰਹੇ ਸੀ। ਬਸ, ਬਾਬਾ ਜੀ ਨੇ ਆਪਣ 5 ਫੁਟਾ ਖੂੰਡਾ ਚੁਕਿਆ ਤੇ ਪਹੁੰਚ ਗਏ ਪ੍ਰੇਮੀ ਦੀ ਜਾਮਣ ਕੋਲ ਤੇ ਮੈਨੂੰ ਉਦੋਂ ਪਤਾ ਲਗਾ ਜਦੋਂ ਉਨ੍ਹਾਂ ਨੇ ਚਾਚੇ ਦੇ ਮੁੰਡੇ ਨੂੰ ਪਿਛੋਂ ਆ ਕੇ ਗਰਦਨ ਤੋਂ ਫੜ੍ਹ ਲਿਆ ਤੇ 2-3 ਕਰਾਰੇ-ਕਰਾਰੇ ਥੱਪੜ ਜੜ੍ਹ ਦਿੱਤੇ ਤੇ ਉੱਪਰ ਵੱਲ ਮੂੰਹ ਕਰਕੇ ਮੈਂ ਉਨ੍ਹਾਂ ਨੂੰ ਨਜ਼ਰ ਨਹੀਂ ਸੀ ਆ ਰਿਹਾ। ਖੈਰ ! ਮੈਂ ਚੁਸਤੀ ਵਰਤੀ ਤੇ ਫਟਾਫਟ ਦੂਜੇ ਪਾਸੇ ਦੀ ਛਾਲ ਮਾਰ ਕੇ ਭੱਜ ਗਿਆ ਤੇ ਆਪਣੇ ਆਪ ਨੂੰ ਮਾਰ ਤੋਂ ਬਚਾ ਲਿਆ। ਅਜ ਸਾਡੇ ਬਾਬਾ ਜੀ ਨੂੰ ਗੁਜ਼ਰਿਆ 31 ਸਾਲ ਹੋ ਗਏ ਹਨ ਲੇਕਿਨ ਉਨ੍ਹਾਂ ਦੀ ਯਾਦ ਸਾਡੇ ਦਿਲਾਂ ਵਿੱਚ ਅੱਜ ਵੀ ਉਸੇ ਤਰ੍ਹਾਂ ਹੈ, ਜਿਵੇਂ ਸਾਹਮਣੇ ਹੀ ਹੋਣ। ਬਚਪਨ ਦੀ ਇਸ ਘਟਨਾ ਨੂੰ ਜਦੋਂ ਅਸੀਂ ਚਚੇਰੇ ਭਰਾ ਯਾਦ ਕਰਦੇ ਹਾਂ ਤਾਂ ਖੂਬ ਹਸਦੇ ਹਾਂ। ਖੈਰ ਮੈਂ ਆਪਣੇ ਵਿਸ਼ੇ ਵਲ ਆਵਾਂ।

ਆਪਣੇ ਮਕਾਨ ਦੀ ਛੱਤ ਤੇ ਬੈਠੇ ਬੈਠੇ ਜਦੋਂ ਮੈਂ ਜਾਮਣਾਂ ਬਾਰੇ ਸੋਚ ਰਿਹਾ ਸੀ ਤਾਂ ਮੇਰੀ ਗਲੀ ਦਾ ਇਕ ਬੱਚਾ ਮੇਰੇ ਕੋਲ ਆਇਆ ਤੇ ਜਾਮਣਾ ਨਾਲ ਭਰਿਆ ਲਿਫ਼ਾਫਾ ਮੇਰੇ ਵੱਲ ਕਰਕੇ ਕਹਿਣ ਲਗਾ "ਲਉ ਅੰਕਲ ਜੀ ਜਾਮਣਾ ਖਾਓ, ਮੈਂ ਤੁਹਾਡੇ ਵਾਸਤੇ ਲੈ ਕੇ ਆਇਆ ਹਾਂ।" "ਵਾਹ-ਵਾਹ ਕਿਆ ਬਾਤ ਹੈਂ ਕਿਥੋ ਲੈ ਕੇ ਆਇਆ ਪੁੱਤਰ?" ਮੈਂ ਉਸ ਨੂੰ ਖੁਸ਼ ਹੋ ਕੇ ਪੁਛਿਆ। "ਸਾਡੇ ਸਕੂਲ ਵਿੱਚ ਇਕ ਜਾਮਣ ਲਗੀ ਹੈ ਉਸ ਤੋਂ ਤੋੜ ਕੇ ਲਿਆਇਆ ਹਾਂ ਜੀ"। ਉਸਨੇ ਜਵਾਬ ਦਿੱਤਾ। ਗਲੀ ਦੇ ਬੱਚਿਆਂ ਦਾ ਮੇਰੇ ਨਾਲ ਕਾਫੀ ਪ੍ਰੇਮ ਪਿਆਰ ਹੈ ਤੇ ਉਹ ਅਕਸਰ ਹੀ ਸਾਡੀ ਛੱਤ ਤੇ ਖੇਡਣ ਆ ਜਾਇਆ ਕਰਦੇ ਸਨ। ਇਹ ਸਨ 2009 ਦੀ ਗੱਲ ਹੈ। ਇਹ ਬੱਚਾ ਵੀ ਉਨ੍ਹਾਂ ਵਿਚੋਂ ਇਕ ਸੀ। ਮੈਂ ਉਸ ਕੋਲੋਂ ਜਾਮਣਾਂ ਲੈ ਲਈਆਂ ਤੇ ਉਸ ਦਾ ਧੰਨਵਾਦ ਕੀਤਾ ਤੇ ਉਹ ਚਲਾ ਗਿਆ। ਮੈਂ ਬੜੇ ਸੁਆਦ ਨਾਲ ਜਾਮਣਾ ਖਾਧੀਆਂ ਤੇ ਨਾਲ ਹੀ ਰੱਬ ਦਾ ਵੀ ਧੰਨਵਾਦ ਕੀਤਾ ਜਿਸ ਨੇ ਬੈਠੇ ਬਿਠਾਏ ਮੈਨੂੰ ਜਾਮਣਾ ਭੇਜ ਦਿੱਤੀਆਂ। ਜਾਮਣਾ ਖਾ ਕੇ ਜੋ ਗਿਟਕਾ ਸਨ, ਉਹ ਮੈਂ ਸਹਿਜ ਸੁਭਾਏ ਹੀ ਨਾਲ ਪਏ ਗਮਲੇ ਵਿੱਚ ਸੁੱਟ ਦਿੱਤੀਆਂ। ਇਹ ਸਮਝੋ ਕਿ ਕੁਦਰਤ ਨੇ ਜੋ ਕੰਮ ਤੁਹਾਡੇ ਕੋਲੋਂ ਕਰਵਾਣਾ ਹੁੰਦਾ ਹੈ ਉਸ ਦਾ ਮੁੱਢ ਉਹ ਆਪ ਹੀ ਬੰਨ ਦਿੰਦੀ ਹੈ।ਹਫਤੇ ਦਸ ਦਿਨ ਮਗਰੋਂ ਉਹ ਸਾਰੀਆਂ ਗਿਟਕਾ ਜਮ ਪਈਆਂ ਨਿੱਕੇ-ਨਿੱਕੇ ਪੁੰਗਰੇ ਹੋਏ ਜਾਮਣਾ ਦੇ ਬੂਟੇ ਬੜੇ ਹੀ ਸੋਹਣੇ ਲਗ ਰਹੇ ਸਨ। ਯਾਰ ਇਨ੍ਹਾਂ ਨੂੰ ਤਾਂ ਕਿਧਰੇ ਲਾਣਾ ਚਾਹੀਦਾ ਹੈ। ਮੈਂ ਆਪਣੇ ਆਪ ਤੋਂ ਹੀ ਸੁਆਲ ਕੀਤਾ। "ਪਰ ਕਿੱਥੇ ਲਾਵਾਂ, ਮੇਰੇ ਕੋਲ ਤਾਂ ਜਗਾਂ ਵੀ ਨਹੀਂ।" ਅਜੇ ਮੈਂ ਇਨ੍ਹਾਂ ਖਿਆਲਾਂ ਵਿੱਚ ਹੀ ਉਲਝਿਆਂ ਹੋਇਆ ਸੀ ਕਿ ਮੇਰੀ ਸ੍ਰੀਮਤੀ ਨੇ ਵੇਰਕਾ ਮਿਲਕ ਦੀਆਂ ਦਹੀਆਂ ਵਾਲੀਆਂ 2 ਡੱਬੀਆਂ ਕਚਰੇ ਵਾਲੀ ਬਾਲਟੀ ਵਿੱਚ ਸੁਟੀਆਂ। ਮੇਰੇ ਦਿਮਾਗ ਵਿੱਚ ਆਇਆ ਕਿ ਕਿਉਂ ਨਾ ਇਨ੍ਹਾਂ ਡੱਬੀਆਂ ਵਿੱਚ ਇਨਾਂ ਜਾਮਣਾਂ ਦੇ ਬੂਟਿਆਂ ਨੂੰ ਲਾ ਦਿੱਤਾ ਜਾਵੇ। ਬਸ ਫਿਰ ਕੀ ਸੀ ਜੋ ਵੀ ਵੇਰਕਾ ਦਹੀਂ ਵਾਲੀ ਡੱਬੀ ਖਾਲੀ ਹੋਣੀ ਮੈਂ ਉਸ ਵਿੱਚ ਜਾਮਣ ਦਾ ਇਕ ਬੂਟਾ ਗਮਲੇ ਵਿੱਚ ਕੱਢ ਕੇ ਲਾ ਦੇਣਾ। ਕੁਝ ਡੱਬੀਆਂ ਆਂਢ-ਗੁਆਂਢ ਵਿਚੋਂ ਵੀ ਇਕੱਠੀਆਂ ਕੀਤੀਆਂ ਤੇ ਤਕਰੀਬਨ 40-50 ਬੂਟੇ ਡੱਬੀਆਂ ਵਿੱਚ ਤਿਆਰ ਹੋ ਗਏ ਤੇ ਇਕ ਸਾਲ ਦੀ ਪਰਵਰਿਸ਼ ਵਿੱਚ ਉਹ ਬੂਟੇ ਕਾਫੀ ਵੱਡੇ ਹੋ ਗਏ। ਇਨ੍ਹਾਂ ਬੂਟਿਆਂ ਨੂੰ ਵੇਖ ਕੇ ਮੈਨੂੰ ਇਕ ਅਜੀਬ ਜਹੀ ਖੁਸ਼ੀ ਮਹਿਸੂਸ ਹੁੰਦੀ ਤੇ ਆਣ-ਜਾਣ ਵਾਲਿਆਂ ਨੇ ਵੀ ਇਨ੍ਹਾਂ ਨੂੰ ਵੇਖ ਕੇ ਖੁਸ਼ ਹੋਣਾ ਤੇ ਮੇਰੀ ਵੀ ਤਾਰੀਫ ਕਰਨੀ ਕਿ ਕਿਵੇਂ ਖਾਲੀ ਡੱਬਿਆਂ ਨੂੰ ਬੂਟੇ ਲਾ ਕੇ ਨਰਸਰੀ ਬਣਾ ਦਿੱਤੀ।

ਹੁਣ ਮੇਰੇ ਸਾਹਮਣੇ ਇਨ੍ਹਾਂ ਬੂਟਿਆਂ ਨੂੰ ਲਾਉਣ ਦੀ ਸਮੱਸਿਆ ਸੀ। ਇਕ ਦਿਨ ਪਾਰਕ ਵਿੱਚ ਸੈਰ ਕਰਦੇ ਕਰਦੇ ਮੈਨੂੰ ਕੁੱਝ ਜਗਲੇ ਬੂਟਿਆਂ ਤੋਂ ਬਗੈਰ ਨਜ਼ਰ ਆਏ। ਬਸ ਮੈਂ ਉਸ ਵੇਲੇ ਫੈਸਲਾ ਕੀਤਾ ਕਿ ਇਨ੍ਹਾਂ ਨੂੰ ਪਾਰਕਾਂ ਵਿੱਚ ਲਾਇਆ ਜਾਵੇ। ਬਰਸਾਤ ਦੇ ਦਿਨਾਂ ਵਿੱਚ ਕੁਝ ਬੂਟੇ ਮੈਂ ਆਪਣੇ 70 ਸੈਕਟਰ ਦੇ ਪਾਰਕ ਵਿੱਚ ਲਾ ਦਿੱਤੇ ਤੇ ਕੁਝ ਆਪਦੇ ਹਮ ਖਿਆਲੀ ਲੋਕਾਂ ਨੂੰ ਵੰਡ ਦਿੱਤੇ ਇਸ ਵਾਅਦੇ ਨਾਲ ਕਿ ਤੁਸੀਂ ਇਸ ਨੂੰ ਲਾਉਣ ਤੋਂ

ਬਾਅਦ ਇਸ ਨੂੰ ਪਾਣੀ ਵੀ ਪਾਉਗੇ ਤੇ ਜਾਨਵਰਾਂ ਤੋਂ ਇਸ ਦਾ ਬਚਾਅ ਵੀ ਕਰੋਗੇ। ਕਿਧਰੇ ਐਸਾ ਨਾ ਹੋਵੇਕਿ ਲੀਡਰਾਂ ਵਾਂਗ ਬੂਟਾ ਲਾ ਕੇ, ਫੋਟੋ ਖਿਚਵਾ ਕੇ, ਤਾੜੀਆਂ ਮਾਰਕੇ ਇਸ ਨੂੰ ਭੁਲ ਜਾਉ ਤੇ ਮਗਰੋਂ ਕੋਈ ਅਵਾਰਾਂ ਪਸ਼ੂ ਇਸ ਨੂੰ ਆਪਣੀ ਖੁਰਾਕ ਬਣਾ ਲਵੇ। 2010 ਦੀ ਬਰਸਾਤ ਵਿੱਚ ਲਾਈਆਂ ਹੋਈਆਂ ਜਾਮਣਾਂ ਨੂੰ ਜਦੋਂ ਪਿਛਲੇ ਸਾਲ ਫਲ ਲਗਾ ਤਾਂ ਕਈ ਲੋਕਾਂ ਨੇ ਮੈਨੂੰ ਵਧਾਈ ਵੀ ਦਿੱਤੀ ਤੇ ਮੇਰੀ ਖੁਸ਼ੀ ਦਾ ਅੰਤ ਨਹੀਂ ਸੀ।

2010 ਤੋਂ ਸ਼ੁਰੂ ਹੋਇਆ ਇਹ ਸਿਲਸਿਲਾ ਲਗਾਤਾਰ ਜਾਰੀ ਹੈ। ਹਰ ਸਾਲ ਮੈਂ ਇਸੇ ਤਰ੍ਹਾਂ 50-60 ਬੂਟੇ ਤਿਆਰ ਕਰਦਾ ਹਾਂ ਜਿਨ੍ਹਾਂ ਵਿੱਚ ਅਮਰੂਦ, ਜਾਮਣ, ਅੰਬ, ਬੇਰੀ, ਅਨਾਰ, ਅੰਜੀਰ, ਨਿੰਬੂ, ਰਬਰ ਪਲਾਟ, ਨਿੰਮ, ਪਿਪਲ, ਆੜੂ, ਤੂਤ ਵਗੈਰਾ ਹੁੰਦੇ ਹਨ ਤੇ ਬਰਸਾਤ ਵਿੱਚ ਯੋਗ ਥਾਂ ਵੇਖ ਕੇ ਲਾ ਆਉਂਦਾ ਹਾਂ, ਜਾਂ ਲੋਕਾਂ ਨੂੰ ਪਰੇਰ ਕੇ ਉਨ੍ਹਾਂ ਦੇ ਘਰ ਲਾ ਆਉਂਦਾ ਹਾਂ। ਅੱਜ ਮੈਨੂੰ ਅਮਰੂਦ ਤੇ ਜਾਮਣ ਬਜਾਰੋਂ ਖਰੀਦਣ ਦੀ ਲੋੜ ਨਹੀਂ ਪੈਂਦੀ। ਲੋਕ ਆਪਣੇ ਆਪ ਹੀ ਮੇਰੇ ਘਰ ਦੇ ਜਾਂਦੇ ਨੇ ਤੇ ਨਾਲੇ ਹੋਰ ਬੂਟੇ ਵੀ ਲੈ ਜਾਂਦੇ ਨੇ। ਕਈ ਤਾਂ ਦਹੀਂ ਖਾ ਕੇ ਖਾਲੀ ਡੱਬੀਆਂ ਮੈਨੂੰ ਦੇ ਜਾਂਦੇ ਨੇ ਕਿ ਲਉ ਜੀ ਇਨ੍ਹਾਂ ਵਿੱਚ ਬੂਨੇ ਲਾ ਲੈਣਾ ਜੀ।

ਮੈਨੂੰ ਇਹ ਬੂਟੇ ਲਾਣ ਦੀ ਪ੍ਰੇਰਣਾ ਇਕ ਬਚਪਨ ਵਿੱਚ ਪੜ੍ਹੀ ਹੋਈ ਕਹਾਣੀ ਤੋਂ ਮਿਲੀ, ਜਿਸ ਦੇ ਮੁਤਾਬਿਕ ਇਕ ਰਾਜਾ ਆਪਣੇ ਘੋੜੇ ਤੇ ਸਵਾਰ ਹੋ ਕੇ ਆਪਣੇ ਰਾਜ ਦੀ ਸੈਰ ਨੂੰ ਨਿਕਲਿਆ। ਘੁੰਮਦੇ ਘੁੰਮਦੇ ਦੁਪਹਿਰ ਹੋ ਗਈ। ਉਸ ਨੇ ਵੇਖਿਆ ਦੂਰ ਇਕ ਬਜ਼ੁਰਗ ਖੇਤ ਵਿੱਚ ਕੋਈ ਬੂਟਾ ਲਾ ਰਿਹਾ ਸੀ। ਉਸ ਨੇ ਬਜ਼ੁਰਗ ਨੂੰ ਕੋਲ ਬੁਲਾਇਆ ਤੇ ਪੁਛਿਆ ਕਿ ਕਿਸ ਚੀਜ਼ ਦਾ ਬੂਟਾ ਲਾ ਰਹੇ ਹੋ? ਬਜ਼ੁਰਗ ਕਿਸਾਨ ਨੇ ਉੱਤਰ ਦਿੱਤਾ ਜੀ ਅੰਬ ਦਾ ਬੂਟਾ ਲਾ ਰਿਹਾ ਹਾਂ। ਰਾਜੇ ਨੇ ਇਕ ਵਾਰ ਉਸ ਦੇ ਬੁੱਢੇ ਸਰੀਰ ਵਲ ਵੇਖਿਆ ਤੇ ਫਿਰ ਸੁਆਲ ਕੀਤਾ "ਇਸ ਨੂੰ ਅੰਬ ਕਦੋਂ ਲਗਣਗੇ? "ਜੀ ਹਜ਼ੂਰ ਕੋਈ 4-5 ਸਾਲ ਬਾਅਦ।" ਕਿਸਾਨ ਨੇ ਜਵਾਬ ਦਿੱਤਾ। ਕੀ ਤੁਹਾਨੂੰ ਯਕੀਨ ਹੈ ਕਿ ਤੁਸੀਂ ਇਸ ਅੰਬ ਦੇ ਫਲ ਖਾਣ ਵਾਸਤੇ 4-5 ਸਾਲ ਤੱਕ ਜਿਉਂਦੇ ਰਹੋਗੇ? ਰਾਜੇ ਨੇ ਕਿਸਾਨ ਨੂੰ ਫਿਰ ਸੁਆਲ ਕੀਤਾ। ਬਜ਼ੁਰਗ ਕਿਸਾਨ ਮੁਸਕਾਇਆ ਤੇ ਕਹਿਣ ਲੱਗਾ "ਰਾਜਨ ਜੋ ਅੰਬ ਮੇਰੇ ਬਜ਼ੁਰਗਾਂ ਨੇ ਲਾਏ ਸਨ, ਉਨ੍ਹਾਂ ਦੇ ਫਲ ਮੈਂ ਸਾਰੀ ਉਮਰ ਖਾਂਦਾ ਰਿਹਾ ਹਾਂ ਤੇ ਜੋ ਮੈਂ ਲਾ ਰਿਹਾ ਹਾਂ ਉਸ ਦੇ ਫਲ ਆਉਣ ਵਾਲੀ ਪੀੜ੍ਹੀ ਖਾਵੇਗੀ। ਇਸ ਤਰ੍ਹਾਂ ਕਰਕੇ ਮੈਂ ਆਪਣੇ ਸਿਰ ਤੋਂ ਆਪਣੇ ਬਜ਼ੁਰਗਾਂ ਦਾ ਕਰਜ਼ਾ ਲਾਹ ਰਿਹਾ ਹਾਂ।" ਜਵਾਬ ਸੁਣ ਕੇ ਰਾਜਾ ਇਕ ਦਮ ਆਪਣੇ ਘੋੜੇ ਤੋਂ ਉਤਰਿਆ ਤੇ ਕਿਸਾਨ ਨੂੰ ਆਪਣੇ ਗਲ ਨਾਲ ਲਾ ਕੇ ਕਹਿਣ ਲੱਗਾ ਕਿ "ਜਿਸ ਦੇਸ਼/ਰਾਜ ਵਿੱਚ ਤੇਰੇ ਵਰਗੇ ਲੋਕ ਹੋਣਗੇ ਉਹ ਦੇਸ਼/ਰਾਜ ਕਦੇ ਭੁੱਖਾ ਨਹੀਂ ਮਰੇਗਾ, ਸਦਾ ਹੀ ਆਬਾਦ ਰਹੇਗਾ ਤੇ ਕੁਦਰਤ ਵੀ ਹਮੇਸ਼ਾ ਹੀ ਉਨ੍ਹਾਂ ਤੇ ਮਿਹਰਬਾਨ ਰਹੇਗੀ।" ਇਤਨਾ ਕਹਿ ਕੇ ਰਾਜੇ ਨੇ ਆਪਣੇ ਗਲ ਵਿਚੋਂ ਮੋਤੀਆਂ ਦੀ ਮਾਲਾ ਉਤਾਰ ਕੇ ਉਸ ਬਜ਼ੁਰਗ ਦੇ ਗਲ ਵਿੱਚ ਪਾ ਦਿੱਤੀ, ਤੇ ਫਤਹਿ ਬੁਲਾ ਕੇ ਅੱਗੇ ਨਿਕਲ ਗਿਆ।

ਅੱਜ ਮੋਹਾਲੀ, ਚੰਡੀਗੜ੍ਹ ਤੇ ਪੰਚਕੂਲੇ ਵਰਗੇ ਸ਼ਹਿਰਾਂ ਵਿੱਚ ਛਾਂਦਾਰ ਬੂਟੇ ਤਾਂ ਬਹੁਤ ਮਿਲਣਗੇ ਲੇਕਿਨ ਫਲਦਾਰ ਬੂਟਾ ਕੋਈ ਨਹੀਂ ਮਿਲਦਾ। ਲੇਕਿਨ ਅੱਜ ਤੋਂ 40 ਸਾਲ ਪਹਿਲਾਂ ਐਸਾ ਨਹੀਂ ਸੀ। ਅੰਬਾਲਾ ਨਾਂ ਵੀ ਅੰਬਾਂ ਵਾਲਾ ਤੋਂ ਹੀ ਬਣਿਆ ਹੈ ਕਿਉਂਕਿ ਇਸ ਇਲਾਕੇ ਵਿੱਚ ਅੰਬਾਂ ਦੇ ਦਰਖਤ ਬਹੁਤ ਜ਼ਿਆਦਾ ਸਨ ਤੇ ਮੋਰਿੰਡੇ ਦਾ ਨਾਂ ਵੀ ਪਹਿਲਾਂ ਬਾਗਾਂ ਵਾਲਾ ਹੁੰਦਾ ਸੀ। ਕਿਉਂਕਿ ਇਥੇ ਅੰਬਾਂ ਦੇ ਤੇ ਜਾਮਣਾਂ ਦੇ ਬਾਗ ਬਹੁਤ ਸਨ। ਵਿਕਾਸ ਦੇ ਨਾਂ ਤੇ ਜਾਂ ਸਾਡੀ ਅਣਗਹਿਲੀ ਕਾਰਨ ਜਾਂ ਫਿਰ ਕਿਸੇ ਗਿਣੀ ਮਿਥੀ ਸਾਜਿਸ਼ ਤਹਿਤ ਇਹ ਸਭ ਕੁਝ ਖਤਮ ਕਰ ਦਿੱਤਾ ਗਿਆ, ਇਸੇ ਕਰਕੇ ਹੁਣ ਪੰਜਾਬ ਵਿੱਚ ਫਰੂਟ ਕਾਫੀ ਮਹਿੰਗਾ ਹੈ ਕਿਉਂਕਿ ਦੂਜੇ ਰਾਜਾਂ ਤੋਂ ਮੰਗਵਾਉਣਾ ਪੈਂਦਾ ਹੈ। ਦੁਬਈ ਵਰਗੇ ਦੇਸ਼ਾਂ ਵਿੱਚ ਹਰ ਘਰ ਵਿੱਚ ਤੁਹਾਨੂੰ ਖਜੂਰ ਜ਼ਰੂਰ ਮਿਲੇਗੀ ਤੇ ਕੇਰਲਾ ਵਿੱਚ ਹਰ ਘਰ ਵਿੱਚ ਨਾਰਿਅਲ ਦਾ ਬੂਟਾ ਜ਼ਰੂਰ ਮਿਲੇਗਾ ਕਿਉਂਕਿ ਉਥੇ ਇਨ੍ਹਾਂ ਪੌਦਿਆਂ ਵਾਸਤੇ ਪਾਉਣ ਪਾਣੀ ਮਾਫਿਕ ਹੁੰਦਾ ਹੈ ਤਾਂ ਫਿਰ ਸਾਡੇ ਘਰਾਂ ਵਿੱਚ ਅੰਬ, ਜਾਮਣ, ਅਮਰੂਦ, ਆਵਲਾਂ, ਬੈਰੀ, ਆੜੂ ਇਤੀ ਆਦਿਕ ਫਲਦਾਰ ਬੂਟੇ ਕਿਉਂ ਗਾਇਬ ਹੋ ਗਏ? ਸੋਚੋ ਜ਼ਰਾ- ਗੰਜੇ ਦੇ ਸਿਰ ਵਾਂਗ ਤੱਪੜ ਹੁੰਦੀ ਜਾ ਰਹੀ ਪੰਜਾਬ ਦੀ ਇਸ ਧਰਤੀ ਨੂੰ ਬਚਾਉਣ ਵਾਸਤੇ ਸਾਨੂੰ ਸਭ ਨੂੰ ਆਪਣਾ-ਆਪਣਾ ਯੋਗਦਾਨ ਪਾਉਣਾ ਹੀ ਪਵੇਗਾ, ਅਗਰ ਮੈਂ ਹਰ ਸਾਲ 40-50 ਬੂਟੇ ਤਿਆਰ ਕਰਕੇ ਲਾ ਸਕਦਾ ਹਾਂ ਤਾਂ ਤੁਸੀਂ ਕਿਉਂ ਨਹੀਂ ? 40-50 ਨਾ ਸਹੀ 4-5 ਤਾਂ ਲਾ ਹੀ ਸਕਦੇ ਹੋ। ਮੇਰੀ ਹਰੇਕ ਪੰਜਾਬ ਵਾਸੀ ਨੂੰ ਅਪੀਲ ਹੈ ਕਿ ਆਪਣੇ -ਆਪਣੇ ਘਰ ਵਿੱਚ ਜਾਂ ਪਾਰਕ ਵਿੱਚ ਜਾਂ ਜਿਥੇ ਵੀ ਤੁਸੀਂ ਠੀਕ ਸਮਝੋ, ਅਪਣੀ ਸਮਰਥਾ ਅਨੁਸਾਰ ਫਲਦਾਰ ਬੂਟੇ ਜ਼ਰੂਰ ਲਗਾਉ ਤਾਂ ਕਿ ਸਾਡਾ ਵਾਤਾਵਰਣ ਠੀਕ ਹੋ ਸਕੇ ਤੇ ਸਾਨੂੰ ਸ਼ੁੱਧ ਹਵਾ ਦੇ ਨਾਲ-ਨਾਲ ਫਲ ਵੀ ਖਾਣ ਨੂੰ ਮਿਲ ਸਕਣ। ਇਸ ਤਰ੍ਹਾਂ ਕਰਕੇ ਜਿਥੇ ਅਸੀਂ ਆਉਣ ਵਾਲੀ ਪੀੜ੍ਹੀ ਲਈ ਫਲਾਂ ਦਾ ਇਤਜ਼ਾਮ ਕਰ ਰਹੇ ਹੋਵਾਂਗੇ, ਉਥੇ ਬਜ਼ੁਰਗਾਂ ਦੇ ਕਰਜ਼ ਤੋਂ ਵੀ ਮੁਕਤ ਹੋ ਰਹੇ ਹੋਵਾਂਗੇ। ਧੰਨਵਾਦ। —0—

# ਆਓ ! ਖ਼ੁਸ਼ੀਆਂ ਲੱਭੀਏ !

*ਇਕਵਾਕ ਸਿੰਘ ਪੱਟੀ*
**9815024920**

ਕੋਈ ਅਜਿਹਾ ਵਿਅਕਤੀ ਨਹੀਂ, ਜੋ ਨਹੀਂ ਚਾਹੁੰਦਾ ਕਿ ਖੁਸ਼ੀਆਂ ਉਸਦੀ ਜ਼ਿੰਦਗੀ ਦਾ ਹਿੱਸਾ ਬਣੀਆਂ ਰਹਿਣ। ਭਾਵੇਂ ਕਿ ਸੁੱਖ ਅਤੇ ਦੁੱਖ ਸਾਡੀ ਜਿੰਦਗੀ ਦਾ ਇੱਕ ਅਟੁੱਟ ਹਿੱਸਾ ਹਨ ਅਤੇ ਇਹ ਵੀ ਸੱਚ ਹੈ ਕਿ ਇਹਨਾਂ ਤੋਂ ਬਿਨ੍ਹਾਂ ਜਿੰਦਗੀ ਦਾ ਅਸਲ ਸੁਹਜ ਸੁਆਦ ਵੀ ਮਾਣਿਆ ਨਹੀਂ ਜਾ ਸਕਦਾ। ਇਸ ਲਈ ਜੀਵਣ ਦੇ ਵਿੱਚ ਇਹਨਾਂ ਦੋਹਾਂ ਦਾ ਹੋਣਾ ਜਿੱਥੇ ਜ਼ਰੂਰੀ ਹੈ, ਉੱਥੇ ਅਜਿਹੇ ਦੋਹਾਂ ਸਮਿਆਂ ਉੱਤੇ ਆਪਣੇ ਮਨ ਨੂੰ ਆਪਣੇ ਕਾਬੂ ਵਿੱਚ ਰੱਖਣਾ ਵੀ ਜ਼ਰੂਰੀ ਹੈ। ਕਈ ਵਾਰ ਅਕਸਰ ਦੇਖਿਆ ਜਾਂਦਾ ਹੈ ਕਿ ਖੁਸ਼ੀਆਂ ਵੇਲੇ ਮਨੁੱਖ ਪ੍ਰਮਾਤਮਾ ਦਾ ਸ਼ੁਕਰਗੁਜ਼ਾਰ ਹੋਣ ਦੀ ਥਾਂ ਅਹੰਕਾਰੀ ਹੋ ਜਾਂਦਾ ਹੈ ਪਰ ਇਸਦੇ ਉਲਟ ਦੁੱਖ ਵੇਲੇ ਆਪਣੀਆਂ ਕਮੀਆਂ/ਖਾਮੀਆਂ ਦਾ ਸਹੀ ਅੰਦਾਜ਼ਾ ਲਗਾ ਕੇ ਕੀਤੀਆਂ ਗਈਆਂ ਗਲਤੀਆਂ ਤੋਂ ਉਤਪੰਨ ਹੋਣ ਵਾਲੇ ਦੁੱਖ ਦੇ ਕਾਰਨਾਂ ਦਾ ਪਤਾ ਕਰਨ ਦੀ ਥਾਂ ਪ੍ਰਮਾਤਮਾ ਨੂੰ ਉਲਾਮਾ ਦਿੰਦੇ ਹੋਏ ਉਸਨੂੰ ਗੁਨਾਹਗਾਰ ਜ਼ਰੂਰ ਬਣਾ ਦਿੰਦਾ ਹੈ।

ਖੈਰ! ਵਿਸ਼ੇ ਵੱਲ ਆਈਏ ਤਾਂ ਖੁਸ਼ ਰਹਿਣ ਨੂੰ ਇੱਕ ਕਲਾ ਮੰਨਿਆ ਗਿਆ, ਪਰ ਇਹ ਵੀ ਸੱਚ ਹੈ ਕਿ ਅਜੋਕੇ ਦੌਰ ਵਿੱਚ ਇਹ ਕਲਾ ਕਿਸੇ ਵਿਰਲੇ ਦੇ ਹੀ ਵੱਸ ਵਿੱਚ ਹੈ। ਜਿਸਦਾ ਮੁੱਖ ਕਾਰਨ ਪਦਾਰਥਵਾਦ ਵਿੱਚ ਮਨੁੱਖਤਾ ਦਾ ਖਚਿੱਤ ਹੋ ਜਾਣਾ, ਪੈਸੇ ਦੀ ਦੌੜ, ਚਮਕ-ਦਮਕ ਵਾਲੀ ਜਿੰਦਗੀ ਦੇ ਪਿੱਛੇ ਭੱਜਣਾ, ਰਿਸ਼ਤਿਆਂ ਵਿੱਚ ਖਟਾਸ ਪੈਦਾ ਹੋ ਜਾਣਾ, ਤਕਨਾਲੋਜੀ ਵਿੱਚ ਵਿਅਸਤ ਹੋ ਜਾਣਾ, ਦਿੱਸਣ ਵਾਲੀਆਂ ਮਹਿੰਗੀਆਂ ਸ਼ੈਆਂ ਨੂੰ ਖ੍ਰੀਦਣ ਜਾਂ ਅਪਨਾਉਣ ਬਾਰੇ ਸੋਚਦੇ ਰਹਿਣਾ, ਦੌਲਤ-ਸ਼ੌਹਰਤ ਨੂੰ ਹੀ ਜਿੰਦਗੀ ਦਾ ਮਕਸਦ ਮੰਨ ਬੈਠਣਾ ਆਦਿ। ਪਾਵਣ ਗੁਰੂ-ਬਾਣੀ ਸਮਝਾਉਂਦੀ ਹੈ, 'ਦ੍ਰਿਸਟਿਮਾਨ ਸਭੁ ਬਿਨਸੀਐ' ਭਾਵ ਜੋ ਕੁੱਝ ਵੀ ਤੂੰ ਇਸ ਸੰਸਾਰ ਵਿੱਚ ਦੇਖ ਰਿਹਾ ਹਾਂ, ਇਹ ਸੱਭ ਕੁੱਝ ਬਿਨਸਣਹਾਰ ਭਾਵ ਨਾਸ਼ਮਾਨ ਹੈ ਅਤੇ ਰਹੀ ਗੱਲ ਇੱਕ ਵਾਰ ਇਹਨਾਂ ਚੀਜ਼ਾਂ/ਪਦਾਰਥਾਂ ਨੂੰ ਆਪਣਾ ਬਣਾਉਣ ਦੀ ਤਾਂ ਜਪੁਜੀ ਸਾਹਿਬ ਵਿੱਚ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਬੜੇ ਕਮਾਲ ਦੇ ਹਨ, 'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ' ਕਿ ਤ੍ਰਿਸ਼ਨਾ ਤਾਂ ਸਾਰੇ ਭਵਣਾਂ ਦੇ ਖਜ਼ਾਨੇ ਇੱਕਠੇ ਕਰਨ ਤੋਂ ਬਆਦ ਵੀ ਖਤਮ ਨਹੀਂ ਹੋਣੀ ਤਾਂ ਫਿਰ ਕਿਉਂ ਇਹਨਾਂ ਪਿੱਛੇ ਲੱਗ ਕੇ ਆਪ ਦੁਖੀ ਹੋਣਾ ਅਤੇ ਹੋਰਨਾਂ ਨੂੰ ਦੁਖੀ ਕਰਨਾ। ਇਸ ਬਾਬਤ ਗੁਰੂਬਾਣੀ ਵਿੱਚ ਬਹੁਤ ਸੁਹਣਾ ਦ੍ਰਿਸ਼ਟਾਂਤ ਮਿਲਦਾ ਹੈ, 'ਵਿਣੁ ਤੁਧੁ ਹੋਰੁ ਜੇ ਮੰਗਣਾ ਸਿਰਿ ਦੁਖਾ ਕੈ ਦੁਖ॥ ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ' ਕਿ ਸੰਸਾਰ ਵਿੱਚ ਜਨਮ ਲੈਣ ਤੋਂ ਬਾਅਦ ਰੱਬੀ ਗੁਣਾਂ ਦੇ ਨਾਲ ਸਾਂਝ ਪਾ ਲੈਣੀ ਹੀ ਅਸਲ ਸੁੱਖ ਹੈ ਅਤੇ ਇਹੋ ਇੱਕ ਢੰਗ ਹੈ ਜਿਸ ਨਾਲ ਅਸੀਂ ਪ੍ਰਮਾਤਮਾ ਨਾਲ ਸਾਂਝ ਪਾ ਕੇ ਐਸਾ ਰੱਜ, ਸਬਰ, ਸੰਤੋਖ ਅਤੇ ਸਹਿਨਸ਼ੀਲਤਾ ਆਪਣੇ ਮਨ ਅੰਦਰ ਪੈਦਾ ਕਰ ਸਕਦੇ ਹਾਂ ਜੋ ਦੁਨਿਆਵੀ ਤੌਰ ਤੇ ਨਾ ਤਾਂ ਖ੍ਰੀਦਿਆ ਜਾ ਸਕਦਾ ਹੈ ਨਾ ਹੀ ਹੱਟਾਂ ਤੇ ਵਿਕਦਾ ਹੈ।

ਇਸ ਤੋਂ ਇੱਕ ਗੱਲ ਤਾਂ ਸਪੱਸ਼ਟ ਹੈ ਕਿ ਖੁਸ਼ੀਆਂ ਬਾਹਰੋਂ ਲੱਭਣ ਦੀ ਥਾਂ ਸਾਨੂੰ ਆਪਣੇ ਅੰਦਰੋਂ ਵੀ ਲੱਭਣੀਆਂ ਪੈਣਗੀਆਂ, ਅੰਦਰ ਲੱਭਣ ਲਈ ਅੰਦਰ ਨੂੰ ਖੋਜਣਾ ਪਾਵੇਗਾ, ਖੋਜਣ ਤੇ ਇਹ ਪਤਾ ਲੱਗੇਗਾ ਕਿ ਜੋ ਅਸੀਂ ਸਾਰਾ ਦਿਨ ਆਪਣੀ ਕਿਸਮਤ ਨੂੰ ਕੋਸਦੇ ਰਹਿੰਦੇ ਹਾਂ ਇਹ ਸੱਭ ਤਾਂ ਕੁੱਝ ਵੀ ਨਹੀਂ ਹੈ। ਸਗੋਂ ਸੱਭ ਤੋਂ ਵੱਡੀ ਖੁਸ਼ੀ ਤਾਂ ਇਸੇ ਗੱਲ ਵਿੱਚ ਹੋਣੀ ਚਾਹੀਦੀ ਹੈ ਕਿ ਮੈਂ ਅੱਜ ਨੂੰ ਜੀਅ ਰਿਹਾ ਹਾਂ। ਸਵੇਰੇ ਤੋਂ ਹੀ ਸਾਡੀ ਜਿੰਦਗੀ ਵਿੱਚ ਖੁਸ਼ੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ ਜਦੋਂ ਅਸੀਂ ਉੱਠਦੇ ਹਾਂ। ਦੇਖੋ! ਇਸਤੋਂ ਵੱਡੀ ਖੁਸ਼ੀ ਕੀ ਹੋ ਸਕਦੀ ਹੈ ਸਾਨੂੰ ਅੱਜ ਇੱਕ ਹੋਰ ਦਿਨ ਜਿਉਣ ਲਈ ਮਿਲਿਆ, ਕਿਉਂਕਿ ਦੁਨੀਆਂ ਵਿੱਚ ਬਹੁਤ ਸਾਰੇ ਸਨ ਜੋ ਸਾਡੇ ਨਾਲ ਹੀ ਸੁੱਤੇ ਸਨ, ਪਰ ਅੱਜ ਸਵੇਰੇ ਉਹ ਉੱਠ ਨਹੀਂ ਪਾਏ ਅਤੇ ਸੰਸਾਰ ਨੂੰ ਹਮੇਸ਼ਾਂ ਲਈ ਅਲਵਿਦਾ ਕਹਿ ਗਏ।

ਦੂਜੀ ਖੁਸ਼ੀ ਇਸ ਗੱਲ ਵਿੱਚੋਂ ਉੱਭਰਦੀ ਹੈ ਕਿ ਜਦ ਉੱਠੇ ਤਾਂ ਅਸੀਂ ਅਰੋਗ ਸੀ, ਕਈ ਰਾਤ ਨੂੰ ਬਹੁਤ ਵਧੀਆ ਆਰਾਮ ਦੀ ਨੀਂਦਰ ਸੁੱਤੇ ਸਨ, ਪਰ ਜਦ ਉੱਠੇ ਤਾਂ ਉਹਨਾਂ ਵਿੱਚ ਹਿੰਮਤ ਨਹੀਂ ਸੀ ਅਤੇ ਉਹਨਾਂ ਨੂੰ ਸਿਹਤ ਅਚਾਨਕ ਵਿਗੜ ਜਾਣ ਕਰਕੇ ਆਪਣੇ ਕੰਮ ਤੋਂ ਵੀ ਛੁੱਟੀ ਲੈਣੀ ਪਈ। ਆਪਣੇ ਦਿਨ ਦਾ ਮੁਕੰਮਲ ਹਿੰਸਾਬ ਕਿਤਾਬ ਲਗਾ ਕੇ ਦੇਖੋ, ਕਿੱਥੇ ਕਿੱਥੇ ਕਿੰਨੀਆਂ ਖੁਸ਼ੀਆਂ ਨੇ ਥਾਂ ਮੱਲੀ ਪਈ ਸੀ, ਪਰ ਅਸੀਂ ਕਦੇ ਉਹਨਾਂ ਵੱਲ ਨਿਗਾਹ ਹੀ ਨਹੀਂ ਕੀਤੀ।

ਇਸੇ ਤਰ੍ਹਾਂ ਜੇਕਰ ਅਸੀਂ ਸਮੇਂ ਦੀ ਮਹੱਤਤਾ ਦੀ ਪਹਿਚਾਣ ਕਰਕੇ ਆਪਣੇ ਪਰਿਵਾਰ ਲਈ, ਆਪਣੇ ਆਪ ਲਈ, ਆਪਣੇ ਰੱਬ ਲਈ ਸੋਚਣਾ ਅਤੇ ਉਹਨਾਂ ਲਈ ਥੋੜਾ ਸਮਾਂ ਕੱਢਣਾ ਸ਼ੁਰੂ ਕਰ ਦੇਈਏ ਤਾਂ ਸੱਚਮੁੱਚ ਸਾਨੂੰ ਨਿੱਕੀਆਂ ਨਿੱਕੀਆਂ ਪਰ ਬੇਹੱਦ ਕੀਮਤੀ ਖੁਸ਼ੀਆਂ ਆਪਣੇ ਜੀਵਣ ਵਿੱਚ ਮਿਲਣੀਆਂ ਸ਼ੁਰੂ ਹੋ ਜਾਣਗੀਆਂ। ਮਨੁੱਖਤਾ ਦੇ ਨਾਲ ਪਿਆਰ, ਖੁਸ਼ਮਿਜਾਜ਼ ਚਿਹਰਾ, ਮਨ ਦੀ ਸਹਿਣਸ਼ੀਲਤਾ, ਛੋਟਿਆਂ-ਵੱਡਿਆਂ ਲਈ ਆਦਰ, ਸਾਡੀ ਮਿੱਠੀ ਬੋਲਬਾਣੀ ਸਾਡੀ ਜ਼ਿੰਦਗੀ ਵਿੱਚ ਖੁਸ਼ੀਆਂ ਭਰ ਦੇਵੇਗੀ ਅਤੇ ਮਨ ਨੂੰ ਇਸ ਤਰ੍ਹਾਂ ਦੀ ਮਜ਼ਬੂਤੀ ਦੇਵੇਗੀ ਕਿ ਦੁੱਖ ਵੇਲੇ ਵੀ ਅਸੀਂ ਸੱਭ ਕੁੱਝ ਹੱਸਦੇ ਹੱਸਦੇ ਸਹਿ ਲਵਾਂਗੇ ਅਤੇ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਕਿਵੇਂ ਰਹਿਣਾ ਹੈ ਸਹਿਜੇ ਹੀ ਸਿੱਖ ਲਵਾਂਗੇ। ਸਾਡੇ ਮਨ ਦੀ ਅਵਸਥਾ ਗੁਰਬਾਣੀ ਵਾਕ, 'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥ ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥' (ਭਾਵ: ਜੋ ਜੀਵ ਪ੍ਰਮਾਤਮਾ ਦੇ ਨਾਲ ਜੁੜਿਆ ਹੁੰਦਾ ਹੈ, ਉਸਦੇ ਅਮਦਰ ਹਮੇਸ਼ਾਂ ਅਨੰਦ ਹੀ ਆਨੰਦ ਬਣਿਆ ਰਹਿੰਦਾ ਹੈ, ਉਹ ਹਰ ਪ੍ਰਮਾਤਮਾ ਨੂੰ ਵੇਖ ਸਕਦਾ ਹੈ। ਉਸਨੂੰ ਫਿਰ ਕੋਈ ਬੁਰਾ ਨਹੀਂ ਜਾਪਦਾ, ਹਰੇਕ ਭਲਾ ਹੀ ਦਿੱਸਦਾ ਹੈ। ਵਿਕਾਰਾਂ ਦੇ ਟਾਕਰੇ ਤੇ ਉਸਨੂੰ ਕਦੇ ਹਾਰ ਨਹੀਂ ਮਿਲਦਾ ਅਤੇ ਸਦਾ ਜਿੱਤ ਪ੍ਰਾਪਤ ਹੁੰਦੀ ਹੈ।) ਵਾਲੀ ਬਣ ਜਾਵੇਗੀ।

ਸੋ ਆਉ! ਬਾਹਰੋਂ ਪੈਸਾ ਰੁਪਿਆ ਖਰਚ ਕੇ ਖੁਸ਼ੀਆਂ ਮਿਲਦੀਆਂ ਹਨ, ਇਹ ਸਮਝਣ ਜਾਂ ਮੰਨਣ ਦੀ ਥਾਂ ਆਪਣੇ ਅੰਦਰ 'ਮਨ ਖੋਜਿ ਮਾਰਗੁ' ਦੇ ਸਿਧਾਂਤ ਅਨੁਸਾਰ ਆਪਣੇ ਅੰਦਰੋਂ ਖੁਸ਼ੀਆਂ ਲੱਭਣ ਦਾ ਜਤਨ ਕਰੀਏ। ਆਮੀਨ

—0—

• *ਸਫਾ 36 ਦਾ ਬਾਕੀ*

ਸਭ ਤੋਂ ਵੱਡਾ ਦੁੱਖ ਇਹ ਸਭ ਕੁਝ ਵੱਡੇ ਮਹਾਨ ਤੀਰਥ ਸਮਝੇ ਜਾਂਦੇ ਗੁਰੂ ਘਰਾਂ ਵਿਚ ਵੇਖ ਕੇ ਹੁੰਦਾ ਹੈ। ਜਦੋਂ ਸੌ ਰੁਪੈ ਜਾਂ ਇਸ ਤੋਂ ਵੱਧ ਮੱਥਾ ਟੇਕਣ ਵਾਲੇ ਨੂੰ ਸਪੈਸ਼ਲ ਸਿਰੋਪਾ ਦਿੱਤਾ ਜਾਂਦਾ ਹੈ। ਘੱਟ ਪੈਸੇ ਦਾ ਮੱਥਾ ਟੇਕਣ ਵਾਲਾ ਗੁਰੂ ਘਰ ਜਾ ਕੇ ਤੱਕਦਾ ਹੀ ਰਹਿ ਜਾਂਦਾ ਹੈ ਕਿ ਮੈਂ ਕੀ ਗੁਨਾਹ ਕੀਤਾ ਹੈ ਤੇ ਇਨ੍ਹਾਂ ਨੇ ਕੀ ਪੁੰਨ ਕੀਤਾ ਹੈ? ਦੋਹਾਂ ਵਿਚੋਂ ਖੜਿਆਂ ਨੂੰ ਇਕ ਨੂੰ ਸਿਰੋਪਾ ਤੇ ਦੂਜੇ ਨੂੰ "ਚੱਲ ਬਈ ਛੇਤੀ ਮੱਥਾ ਟੇਕ" ਇਥੇ ਇਹ ਗੱਲ ਤਾਂ ਬਿਲਕੁਲ ਵੀ ਨਹੀਂ ਹੋਣੀ ਚਾਹੀਦੀ ਜਿਥੇ- ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ। ਦਾ ਫੁਰਮਾਨ ਹੈ।

ਜਦੋਂ ਕਦੋਂ ਵੀ ਸਿਰੋਪਾ ਪ੍ਰਾਪਤ ਕਰਦੇ ਹਾਂ ਤਾਂ ਜੈਕਾਰਾ ਛੱਡ ਕੇ ਗਲ਼ ਵਿਚ ਸਤਿਕਾਰ ਨਾਲ ਪਾਉਂਦੇ ਹਾਂ। ਇਸ ਦੀ ਉੱਚਤਾ ਤੇ ਸ਼ੁੱਧਤਾ ਨੂੰ ਕਾਇਮ ਰੱਖਣ ਲਈ ਸਿਰਫ਼ ਸਿਰ ਤੇ ਹੀ ਸਜਾ ਸਕਦੇ ਹਾਂ। ਪਰ ਕਈ ਵਾਰ ਵੇਖਦੇ ਹਾਂ ਕਿ ਇਸ ਤੋਂ ਘਰਾਂ ਜਾਂ ਕਾਰਾਂ-ਮੋਟਰ ਸਇਕਲਾਂ ਦੀ ਸਫ਼ਾਈ ਦਾ ਕੰਮ ਲਿਆ ਜਾਂਦਾ ਹੈ। ਨਹਾਉਣ ਸਮੇਂ ਖਾਸ ਕਰਕੇ ਤੀਰਥ ਸਥਾਨਾਂ ਤੇ ਇਸ ਨੂੰ ਤੇੜ ਲਾ ਕੇ ਲੋਕੀ ਨਹਾਉਂਦੇ ਵੇਖੇ ਜਾਂਦੇ ਹਨ। ਬਹੁਤ ਘੱਟ ਸੱਜਣ ਹਨ, ਜੋ ਇਸ ਨੂੰ ਗੁਰੂ ਦੀ ਮੋਹਰ ਸਮਝਦੇ ਹਨ। ਬਹੁਤਿਆਂ ਲਈ ਇਹ ਕੋਈ ਮਾਇਨਾ ਨਹੀਂ ਰੱਖਦਾ। ਅੱਜ-ਕੱਲ ਪੰਜਾਬ ਦੇ ਪਿੰਡਾਂ ਦੀ ਜਿਆਦਾ ਜਵਾਨੀ ਘੋਨ-ਮੋਨ ਹੋਈ ਫਿਰਦੀ ਹੈ। ਉਨ੍ਹਾਂ ਦੇ ਗਲ਼ਾਂ ਜਾਂ ਮੋਢਿਆਂ ਤੇ ਨੀਲੇ-ਪੀਲੇ ਪਟਕੇ ਆਮ ਹੀ ਵੇਖੇ ਜਾ ਸਕਦੇ ਹਨ। ਜਦੋਂ ਸਾਡੇ ਕੇਸ-ਦਾੜ੍ਹੀ ਤਾਂ ਹੈ ਹੀ ਨਹੀਂ ਫਿਰ ਪੀਲੇ ਪਟਕੇ ਦਾ ਕੀ ਕੰਮ?

ਅੰਤ ਵਿਚ ਮੇਰੀ ਧਾਰਮਿਕ ਜਥੇਦਾਰਾਂ, ਪੈਰੋਕਾਰਾਂ, ਬਾਬਿਆਂ ਤੇ ਹੋਰ ਨਾਮ ਲੇਵਾ ਸੰਗਤ ਨੂੰ ਬੇਨਤੀ ਹੈ ਕਿ ਸਿਰੋਪੇ ਦੀ ਮਹਾਨ ਵਡਿਆਈ ਨੂੰ ਕਾਇਮ ਰੱਖੋ, ਧਾਰਮਿਕ ਤੌਰ ਤੇ ਹੀ ਸਿਰੋਪੇ ਦੀ ਜਾਇਜ਼ ਵਰਤੋਂ ਲਈ ਸੂਚਨਾ ਜਾਰੀ ਕਰੋ। ਖਾਸ ਕਰ ਰਾਜਨੀਤਕ ਪਾਰਟੀਆਂ ਨੂੰ ਵਰਜਿਆ ਜਾਵੇ। ਮੈਂ ਰਾਜਨੀਤਕ ਪਾਰਟੀਆਂ ਨੂੰ ਵੀ ਕਹਾਂਗਾ ਕਿ ਤੁਸੀਂ ਆਪਣੇ ਲਈ ਕਾਲਾ, ਹਰਾ, ਗਰੇਅ, ਅਸਮਾਨੀ, ਜਾਮਣੀ, ਲਾਲ ਜਾਂ ਹੋਰ ਰੰਗ ਵਰਤ ਲਉ, ਪਰ ਸਿਰੋਪੇ ਨੂੰ ਸਿਰੋਪਾ ਹੀ ਰਹਿਣ ਦਿਤਾ ਜਾਵੇ ਤਾਂ ਕਿ ਪਾਕਿ ਗੁਰੂ ਦੀ ਬਖਸ਼ਿਸ਼ ਤੇ ਮਾਣ ਕਰ ਸਕੀਏ।

—0—

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਗੁਰੂ ਮਹਿਰਮ ❀

ਪੋਰੀ ਪੋਰੀ ਦਾ ਹੈ ਸਵਾਦ ਵੱਖਰਾ,
ਇਹ ਜ਼ਿੰਦਗੀ ਅਸਾਂ ਹੈ ਮਾਣ ਵੇਖੀ।
ਤੀਜਾ ਨੇਤਰ ਜਦ ਖੁਲ੍ਹਿਆ, ਵੇਖਿਆ ਕੀ?
ਅਸਾਂ ਹਾਕਮ ਦੀ ਨੀਤ ਵਿੱਚ ਕਾਣ ਵੇਖੀ।
ਸ਼ੀਸ਼ਾ ਸ਼ਬਦ ਦਾ ਰੱਖਿਆ ਜਦੋਂ ਮੂਹਰੇ,
ਸੂਰਤ ਆਪਣੀ ਅਸਾਂ ਪਛਾਣ, ਵੇਖੀ।
ਗੁਰੂ ਬਾਝ ਨਾ ਕੈਲਵੀ ਕੋਈ ਮਹਿਰਮ,
ਸਾਰੀ ਦੁਨੀਆਂ ਅਸਾਂ ਹੈ ਛਾਣ ਵੇਖੀ।

----- 0 -----

### ❀ ਸਿਵਿਆਂ ਦਾ ਰਾਹ ❀

ਵਾਤਾਵਰਨ ਦਾ ਅਸਾਂ ਹੈ ਘਾਣ ਕੀਤਾ,
ਧੂਆਂ ਧੁਖਦਾ, ਹਰ ਥਾਂ ਹੈ ਧੂੜ ਮਿੱਟੀ।
ਪੱਲੇ ਬੰਨ੍ਹਿਆ ਅਸਾਂ ਸਵਾਰਥਾਂ ਨੂੰ,
ਮਾਰ ਜੰਦਰਾ ਅਕਲ ਹੈ ਖੂਹ ਸਿੱਟੀ।
ਪਏ ਸਿਵਿਆਂ ਦੇ ਰਾਹ ਹਾਂ ਕੈਲਵੀ ਜੀ !
ਗਈ ਮਿੱਤਰੋ ਸਾਡੀ ਹੈ ਸੋਚ ਭਿੱਟੀ।
ਕਾਲਖ ਫੇਰ ਰਹੇ ਹਾਂ ਚਿੱਟੀਆਂ ਦਾੜ੍ਹੀਆਂ ਤੇ,
ਕਾਲੀ ਦਾੜ੍ਹੀ ਨੂੰ ਕਰੇ ਨਾ ਕੋਈ ਚਿੱਟੀ।

----- 0 -----

### ❀ ਝੜੀ ਘੁਟਾਲਿਆਂ ਦੀ ❀

ਮੇਰੇ ਮਿੱਤਰਾ ! ਤੈਨੂੰ ਮੈਂ ਕੀ ਦੱਸਾਂ?
ਬੀਤ ਰਿਹਾ ਏ ਕਿਸ ਤਰ੍ਹਾਂ ਸਾਲ ਠਾਰਾਂ
ਹਾਰ ਲੀਡਰਾਂ ਦੇ ਗਲੀਂ ਪੈ ਰਹੇ ਨੇ,
ਝੋਲੀ ਸਾਡੀ 'ਚ ਪਈਆਂ ਨੇ ਪਰ ਹਾਰਾਂ।
ਭ੍ਰਿਸ਼ਟਾਚਾਰ, ਮਹਿੰਗਾਈ, ਨੇ ਮਾਰੀਆਂ ਨੇ,
ਸਾਡੀ ਜ਼ਿੰਦਗੀ ਨੂੰ ਹੜ੍ਹ ਵਾਂਗ ਮਾਰਾਂ,
ਲੱਗ ਰਹੀ ਏ ਝੜੀ ਘੁਟਾਲਿਆਂ ਦੀ,
ਕਿਵੇਂ ਕੈਲਵੀ ਉਸ ਦੀਆਂ ਗਾਏ ਵਾਰਾਂ?

----- 0 -----

### ❀ ਗੁੰਡਾ ਟੈਕਸ ❀

ਗੁੰਡਾ ਟੈਕਸ ਨਹੀਂ ਲੱਗਦਾ ਗੁੰਡਿਆਂ ਤੇ,
ਸਗੋਂ ਲੋਕਾਂ ਤੋਂ ਗੁੰਡੇ ਵਸੂਲਦੇ ਨੇ।
ਗੁੱਝੀ ਸ਼ਹਿ ਹੁੰਦੀ ਹਾਕਮ ਜੁੰਡਲੀ ਦੀ,
ਮਸਤ ਹਾਥੀਆਂ ਵਾਂਗ ਉਹ ਝੂਲਦੇ ਨੇ।
ਸੰਗ, ਸ਼ਰਮ ਤੇ ਝਿਜਕ ਦੀ ਲਾਹ ਲੋਈ
ਜ਼ੋਰ ਜ਼ਬਰ ਨਾਲ ਲੋਕਾਂ ਨੂੰ ਸੂਲਦੇ ਨੇ।
ਚੱਲੇ ਰਾਜ ਪੰਜਾਬ ਵਿੱਚ ਗੁੰਡਿਆਂ ਦਾ,
ਹੁਣ ਤੇ ਦਾਨਸ਼ਵਰ ਸਾਰੇ ਕਬੂਲਦੇ ਨੇ।

----- 0 -----

### ❀ ਸਾਡਾ ਦੁਸ਼ਮਣ ਕੌਣ? ❀

ਸਾਡਾ ਕੌਣ ਮਿੱਤਰ? ਸਾਡਾ ਕੌਣ ਦੁਸ਼ਮਣ?
ਹਾਕਮ ਦੱਸਦੇ ਦੇ-ਦੇ ਬਿਆਨ ਬੇਲੀ।
ਕਦੀ ਆਖਦੇ: 'ਚੀਨ ਤੋਂ ਬੜਾ ਖ਼ਤਰਾ',
ਨੰਬਰ ਵੰਨ ਦੁਸ਼ਮਣ ਪਾਕਿਸਤਾਨ ਬੇਲੀ।
ਧਰਮ ਮਜ਼ਹਬ ਦਾ ਮਸਲਾ ਛੇੜ ਬਹਿੰਦੇ,
ਜਦੋਂ ਵੋਟਾਂ ਦਾ ਮੱਚੇ ਘਮਸਾਨ ਬੇਲੀ।
ਕਰਨ ਸੋਚ ਸਾਡੀ ਗੰਧਲੀ ਕੈਲਵੀ ਇਹ,
ਕੋਈ ਨਾ ਏਹਨਾਂ ਤੋਂ ਵੱਡਾ ਸ਼ੈਤਾਨ ਬੇਲੀ?

----- 0 -----

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ ਕੋਮਲ
9317761414

ਸਾਬਤ ਰਹਿੰਦਾ ਸਦਾ ਨਾ, ਟੁੱਟੇ ਆਖਿਰ ਕੱਚ।
ਜ਼ਿੰਦਗੀ ਅੱਧਾ ਝੂਠ ਹੈ, ਜ਼ਿੰਦਗੀ ਅੱਧਾ ਸੱਚ॥

ਸੁੱਕਿਆ ਸਾਵਾ ਬਿਰਖ ਹੈ, ਹੋਇਆ ਬਿਰਧ ਸਰੀਰ।
ਦੇਖਿਆ ਸਾਗਰ ਖੋਲਦਾ, ਹੁੰਦਾ ਗਹਿਰ ਗੰਭੀਰ॥

ਦਾਨਿਸ਼ਵਰ ਨਾ ਬੋਲਦੇ, ਮੂੰਹੋਂ ਮੰਦੇ ਬੋਲ।
ਉਨ੍ਹਾਂ ਦੇ ਪ੍ਰਵਚਨ ਤਾਂ, ਦਿੰਦੇ ਮਿਸ਼ਰੀ ਘੋਲ॥

ਅੱਖਰ ਕੂਲੇ ਫੁੱਲ ਨੇ, ਅੱਖਰ ਤਿੱਖੇ ਤੀਰ।
ਅੱਖਰ ਲਾਉਂਦੇ ਮਲ੍ਹਮ ਨੇ, ਅੱਖਰ ਦਿੰਦੇ ਚੀਰ॥

ਆਪੇ ਤੇਰੇ ਹੋਣਗੇ, ਸਾਰੇ ਕਾਰਜ ਰਾਸ।
ਸੁੱਚੀ ਤੇਰੀ ਸੋਚ ਜੇ, ਸੱਚਾ ਹੈ ਵਿਸ਼ਵਾਸ॥

ਮੱਠੀ ਉਸ ਦੀ ਚਾਲ ਹੈ, ਧੀਮੇ ਉਸ ਦੇ ਬੋਲ।
ਵਾਂਗ, ਫਕੀਰਾਂ ਰਹਿਣ ਦਾ, ਹੁਨਰ ਹੈ ਉਸ ਕੋਲ॥

ਹੋਵੇ ਕੂੜ-ਕੁਸੱਤ ਦਾ, ਧਰਤੀ 'ਤੇ ਨਾ ਰਾਜ।
ਚਾਹੁੰਦਾ ਹਾਂ ਮੈਂ ਸੱਚ ਦੇ, ਹੋਵੇ ਸਿਰ 'ਤੇ ਤਾਜ॥

ਮਾਰੂਥਲ ਵਿੱਚ ਕਦੇ ਤਾਂ, ਮਹਿਕੂ ਕੋਈ ਗੁਲਾਬ।
ਸੱਚਾ ਹੋਊ ਕਦੇ ਤਾਂ, ਭਗਤ ਸਿੰਘ ਦਾ ਖ਼ਾਬ॥

ਨਕਸ਼ੇ ਪਾ 'ਤੇ ਤੁਰਨਗੇ ਬਹੁਤੀ ਆਸ ਨਾ ਰੱਖ।
ਬੱਚਿਆਂ ਦੀ ਹੁਣ ਸੋਚ ਹੈ, ਤੇਰੇ ਨਾਲੋਂ ਵੱਖ॥

ਬਿਰਧ ਘਰ ਨੂੰ ਸੌਂਪਿਆ, ਰੱਖ ਨਾ ਸਕੇ ਪਾਸ।
ਦਿੱਤਾ ਰਲ ਕੇ ਪੁੱਤਰਾਂ, ਬਾਪੂ ਨੂੰ ਬਨਵਾਸ॥

ਰੱਖੀਂ ਮਨ ਵਿੱਚ ਸਾਂਭ ਕੇ, ਪਾਕਿ ਪਵਿੱਤਰ ਖਿਆਲ।
ਭਰ ਜਾਏਗੀ ਜ਼ਿੰਦਗੀ, ਰੱਬ ਦੀ ਰਹਿਮਤ ਨਾਲ॥

ਦਿਲ ਦੇ ਨੇੜੇ ਵਸਦੀ, ਕਿੱਧਰ ਗਈ ਉਹ ਲੋਕ।
ਸੱਤ ਬੇਗ਼ਾਨੇ ਜਾਪਦੇ, ਮਿੱਤਰਾਂ ਵਰਗੇ ਲੋਕ॥

ਹੋਵੇ ਕੋਈ ਆਪਣਾ, ਹੋਵੇ ਭਾਵੇਂ ਗੈਰ।
ਬੁਰਾ ਨਾ ਸੋਚੀਂ ਕਿਸੇ ਦਾ, ਮੰਗੀਂ ਸਭ ਦੀ ਖ਼ੈਰ॥

ਸੱਚਾ ਵਾਰਿਸ ਸੁਖਨ ਦਾ, ਬੰਦਾ ਗਹਿਰ ਗੰਭੀਰ।
ਖ਼ਾਲੀ ਭਾਵੇਂ ਜੇਬ ਹੈ, ਸ਼ਬਦ ਨੇ ਬੜੇ ਅਮੀਰ॥

ਤਿਲਕਣ ਤੋਂ ਹਨ ਬੋਚਦੇ, ਬੰਦੇ ਸੁਘੜ-ਸੁਜਾਨ।
ਮਿਲਦੇ ਮੁਸ਼ਕਿਲ ਨਾਲ ਨੇ ਮਿੱਤਰ ਗੁਰੂ ਸਮਾਨ॥

ਸ਼ਬਦ ਬਣਦੇ ਦਾਗ ਨੇ, ਦਿੰਦੇ ਸ਼ਬਦ ਨਿਖਾਰ।
ਸ਼ਬਦਾਂ ਵਿੱਚੋਂ ਬੋਲਦਾ, ਬੰਦੇ ਦਾ ਕਿਰਦਾਰ॥

ਥਾਂ-ਥਾਂ ਚਾਨਣ ਵੰਡਿਆ, ਹੂੰਝਿਆ ਬੜਾ ਹਨੇਰ।
ਫਿਰ ਵੀ ਸੂਰਜ ਸੋਚਦੈ, ਹੋਊ ਕਦੋਂ ਸਵੇਰ॥

ਸੀਨੇ ਦੇ ਵਿੱਚ ਦਫ਼ਨ ਨੇ, ਲੋਕਾਂ ਦੇ ਅਰਮਾਨ।
ਬਣ ਸਕਦੀ ਹੈ ਚੁੱਪ ਵੀ, ਇੱਕ ਦਿਨ ਮਹਾਂ ਤੂਫਾਨ॥

ਕੀਤੇ ਵਾਅਦੇ ਬੜੇ ਸਨ, ਕੀਤੇ ਬੜੇ ਕਰਾਰ।
ਪੰਛੀ ਸੀ ਉਹ ਮੌਸਮੀ, ਗਿਆ ਉਡਾਰੀ ਮਾਰ॥

ਝੰਡੇ ਜਾਲ ਵਿਛਾਇਆ, ਬੜੀਆਂ ਜੁਗਤਾਂ ਨਾਲ।
ਪੰਛੀ ਬੜੇ ਚਲਾਕ ਸਨ, ਉਡ-ਗੇ ਲੈ ਕੇ ਜਾਲ॥

—0—

# ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ

*ਸਰਦਾਰ ਪੰਛੀ*
*9417091668*

ਦਸ਼ਮੇਸ਼ ਦੇ ਇੱਕ ਸੱਚੇ ਸਿੱਖ ਦੀ
ਇੱਕ ਸੱਚੀ ਕਹਾਣੀ ਸੁਣ ਵੀਰਾ।
ਜੋ ਲਿਖਿਆ ਹੈ ਇਤਿਹਾਸ ਅੰਦਰ
ਉਹ ਸਾਡੀ ਜ਼ਬਾਨੀ ਸੁਣ ਵੀਰਾ।
ਇਕ ਸਿੱਖ ਸੀ ਬਾਬਾ ਦੀਪ ਸਿੰਘ,
ਜੋ ਅਣਖ ਦਾ ਪਹਿਰੇਦਾਰ ਵੀ ਸੀ।
ਉਹਦੀ ਸ਼ਰਧਾ ਬਾਣੀ ਵਿੱਚ ਸੀ,
ਪਰ ਹਰ ਧਰਮ ਲਈ ਸਤਿਕਾਰ ਵੀ ਸੀ।
ਇਕ ਹੱਥ ਵਿੱਚ ਸੀ ਮਾਲਾ ਉਸਦੇ,
ਤਾਂ ਦੂਜੇ ਹੱਥ ਤਲਵਾਰ ਵੀ ਸੀ।
ਸੰਦੇਸ਼ ਅਸਾਂ ਨੂੰ ਕੀ ਦੇਂਦਾ
ਗੈਰਤ ਦਾ ਬਾਨੀ ਸੁਣ ਵੀਰਾ।
ਜੋ ਲਿਖਿਆ ਹੈ ਇਤਿਹਾਸ ਅੰਦਰ
ਉਹ ਸਾਡੀ ਜ਼ਬਾਨੀ ਸੁਣ ਵੀਰਾ।
ਜਦ ਅਹਿਮਦ ਸ਼ਾਹ ਅਬਦਾਲੀ ਨੇ
ਹਰਿਮੰਦਰ ਸਾਹਿਬ ਢਾਹ ਦਿੱਤਾ।
ਅੰਮ੍ਰਿਤ ਦੇ ਪਾਵਨ ਸੋਮੇ ਨੂੰ
ਮਿੱਟੀ ਦਾ ਢੇਰ ਬਣਾ ਦਿੱਤਾ।
ਸ਼ਰਧਾਲੂਆਂ ਤਾਈਂ ਵੱਢ ਵੱਢ ਕੇ
ਲਾਸ਼ਾਂ ਦਾ ਢੇਰ ਲਗਾ ਦਿੱਤਾ।
ਕਿੰਜ਼ ਟੋਟੇ ਹੋਏ ਬੱਚਿਆਂ ਦੇ
ਮਾਵਾਂ ਦੀ ਕਹਾਣੀ ਸੁਣ ਵੀਰਾ।
ਜੋ ਲਿਖਿਆ ਹੈ ਇਤਿਹਾਸ ਅੰਦਰ
ਉਹ ਸਾਡੀ ਜ਼ੁਬਾਨੀ ਸੁਣ ਵੀਰਾ
ਫਿਰ ਬਾਬਾ ਦੀਪ ਸਿੰਘ ਜੀ ਦੇ
ਸੱਭ ਸਾਥੀ ਹੋ ਤਿਆਰ ਤੁਰੇ।
ਜ਼ਾਲਿਮ ਨੂੰ ਸਬਕ ਸਿਖਾਵਣ ਲਈ
ਹੱਥਾਂ ਵਿੱਚ ਫੜ ਤਲਵਾਰ ਤੁਰੇ।
ਫ਼ਿਰ ਕੌਣ ਪਿਛਾਂਹ ਰਹਿ ਸਕਦਾ ਹੈ
ਜਦ ਅੱਗੇ ਹੋ ਸਰਦਾਰ ਤੁਰੇ।
ਕਿੰਝ ਖਾਧੀ ਸੌਂਹ ਸੀ ਜੋਧੇ ਨੇ
ਉਹ ਕਸਮ ਨਿਭਾਈ ਸੁਣ ਵੀਰਾ।
ਜੋ ਲਿਖਿਆ ਹੈ ਇਤਿਹਾਸ ਅੰਦਰ
ਉਹ ਸਾਡੀ ਜ਼ਬਾਨੀ ਸੁਣ ਵੀਰਾ।
ਜੰਗ ਅੰਦਰ ਬਾਬਾ ਦੀਪ ਸਿੰਘ ਦਾ
ਧੜ ਤੋਂ ਸੀਸ ਜੁਦਾ ਹੋਇਆ।
ਸਿਰ ਤਲੀ ਤੇ ਉਸ ਨੇ ਰਖ ਲਿਆ
ਹਰਿਮੰਦਰ ਵੱਲ ਨੂੰ ਧਾਅ ਹੋਇਆ
ਇੰਜ ਉਸ ਲਾਸਾਨੀ ਜੋਧੇ ਦਾ
ਸਿਰ ਦੇਣ ਦਾ ਪੂਰਾ ਚਾਅ ਹੋਇਆ।
ਆਜ਼ਾਦ ਕਰਾਇਆ ਹਰਿਮੰਦਰ
ਦੇ ਕੇ ਕੁਰਬਾਨੀ ਸੁਣ ਵੀਰਾ।
ਜੋ ਲਿਖਿਆ ਹੈ ਇਤਿਹਾਸ ਅੰਦਰ
ਉਹ ਸਾਡੀ ਜ਼ਬਾਨੀ ਸੁਣ ਵੀਰਾ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਦਸਤਾਰ ਸਜਾਓ ਦੇ Auditions ਲਈ ਹੇਠ ਲਿਖਿਆ ਫਾਰਮ ਭਰ ਸਕਦੇ ਹੋ ਜਾਂ Download ਕਰਕੇ online ਭੇਜ ਸਕਦੇ ਹੋ।

ਸੰਪਰਕ ਨੰ: 7087330073, 74, 75, 42, 45



# International Dastar Lok Geet Mela- Nov, 2018



## Application for Auditions I Phase

**Competition Daster / Dumala**

Fix Colour Photo

**Name:** ..........................................................................

**Father's Name:** ..................................................................

**Mother's Name:** ................................................................

**Permanent Address:**............................................................

**Mobile No:**.........................................................................

**Date of Birth:**.....................................................................

**Gender:** ..........................................................................

**Age Group:** ......................................................................

**Choice of Zone** .................................................................

**Date:**......................  **Signature**

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ ਕੁਵੈਤ ਵਾਲੇ


ਡਾ. ਦਲਜੀਤ ਸਿੰਘ ਆਸਨਸੋਲ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਰਣਬੀਰ ਸਿੰਘ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਸ. ਰਣਜੀਤ ਸਿੰਘ ਹੈਡਮਾਸਟਰ


ਪ੍ਰੋ: ਜਸਵੰਤ ਸਿੰਘ ਕੈਲਵੀ


ਸ਼੍ਰੀ ਅਮਰਜੀਤ ਜੋਸ਼ੀ


ਸ. ਇਕਵਾਕ ਸਿੰਘ ਪੱਟੀ


ਸ. ਸਰਦਾਰ ਪੰਛੀ


ਸ. ਨਾਹਰ ਸਿੰਘ ਨਾਹਰ

ਸ. ਮਹਿੰਦਰ ਸਿੰਘ ਖਹਿਰਾ ਇੰਗਲੈਂਡ

ਸ. ਬਲਬੀਰ ਸਿੰਘ ਬੱਬੀ

ਡਾ. ਹਰਨੇਕ ਸਿੰਘ ਕੋਮਲ


ਪ੍ਰਿੰ: ਨਸੀਬ ਸਿੰਘ ਸੇਵਕ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036